# ਜਪੁ ਜੀ ਸਾਹਿਬ

## ਸਰਲ ਸਟੀਕ




ਭਾਈ ਜੋਗਿੰਦਰ ਸਿੰਘ ਤਲਵਾੜਾ

੧ੴ ਸਤਿਗੁਰਪ੍ਰਸਾਦਿ ॥

# ਜਪੁ ਜੀ ਸਾਹਿਬ

## ਸਰਲ ਸਟੀਕ

*ਟੀਕਾਕਾਰ :*

ਭਾਈ ਜੋਗਿੰਦਰ ਸਿੰਘ ਤਲਵਾੜਾ

**ਸਿੰਘ ਬ੍ਰਦਰਜ਼**

ਅੰਮ੍ਰਿਤਸਰ

# ਸਮਰਪਣ

'ਜਪੁ' ਦੇ ਨਿਤ-ਨੇਮੀ

ਗੁਰਸਿੱਖਾਂ ਨੂੰ

ਜੋ

'ਜਪੁ' ਨੂੰ ਵਸੀਲਾ ਬਣਾ ਕੇ 'ਸਚਿਆਰ' ਹੋ ਨਿਬੜੇ

ਅਤੇ

ਸਚ-ਖੰਡ ਦੇ ਵਾਸੀ ਹੋ ਕੇ

ਹੋਰਨਾਂ ਦੇ ਛੁਟਕਾਰੇ ਦਾ ਵਸੀਲਾ ਬਣੇ !

# ਦੋ ਸ਼ਬਦ

ਗੁਰੂ-ਮਿਹਰ ਸਦਕਾ 'ਨਿਤ-ਨੇਮ ਸਰਲ ਸਟੀਕ' ਪੋਥੀ ਸੰਪੂਰਨ ਹੋ ਕੇ ਨਿਤ-ਨੇਮੀ ਗੁਰਸਿੱਖਾਂ ਪਾਸ ਪੁੱਜੀ। ਕਈ ਵੀਰਾਂ ਵਲੋਂ ਸੁਝਾਅ ਪ੍ਰਾਪਤ ਹੋਇਆ ਕਿ ਇਕੱਲੇ ਸ੍ਰੀ 'ਜਪੁ' ਜੀ ਸਾਹਿਬ ਦਾ ਵੱਖਰਾ ਟੀਕਾ ਛਾਪਿਆ ਜਾਵੇ, ਤਾਂ ਜੁ ਇਸ ਨੂੰ ਬਾਲ-ਪੀੜ੍ਹੀ ਤਕ ਪਹੁੰਚਾ ਕੇ ਬੱਚਿਆਂ ਨੂੰ ਇਸ ਅਮੋਲ ਵਿਰਸੇ ਤੋਂ ਲਾਹੇਵੰਦ ਹੋਣ ਲਈ ਪ੍ਰੇਰਿਆ ਜਾ ਸਕੇ। ਹੁਕਮ ਦੀ ਪਾਲਨਾ ਕਰਦਿਆਂ ਵੱਖਰਾ ਟੀਕਾ ਪ੍ਰਕਾਸ਼ਤ ਕੀਤਾ ਜਾ ਰਿਹਾ ਹੈ। ਟੀਕੇ ਦੇ ਅਰੰਭ ਵਿਚ ਇਸ ਪਾਵਨ ਬਾਣੀ ਦਾ ਪਉੜੀ-ਵਾਰ ਸਮੁੱਚਾ ਭਾਵ ਸ਼ਾਮਲ ਕੀਤਾ ਜਾ ਰਿਹਾ ਹੈ।

*ਸੰਗਤਾਂ ਦੀ ਅਸੀਸ ਦਾ ਜਾਚਿਕ,*

**ਜੋਗਿੰਦਰ ਸਿੰਘ ਤਲਵਾੜਾ**

ਅੰਮ੍ਰਿਤਸਰ
੯ ਦਸੰਬਰ, ੧੯੯੭

❀❀

# ਤਤਕਰਾ

# ਸ੍ਰੀ ਜਪੁ ਜੀ ਸਾਹਿਬ ਦਾ ਸਮੁੱਚਾ ਭਾਵ

'ਜਪੁ' ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਆਰੰਭਕ ਬਾਣੀ ਹੈ। ਇਸ ਨਾਲ 'ਜੀ' ਅਤੇ 'ਸਾਹਿਬ' ਦੋ ਆਦਰ-ਵਾਚੀ ਪਦਾਂ ਦੀ ਵਰਤੋਂ ਹੋਣ ਕਾਰਨ ਇਸ ਬਾਣੀ ਦਾ ਨਾਮ 'ਜਪੁ ਜੀ ਸਾਹਿਬ' ਪ੍ਰਚਲਤ ਹੋ ਗਿਆ ਹੈ। ਬਾਣੀ ਦੇ ਅਰੰਭ ਵਿਚ ਅਤੇ ਅੰਤ ਵਿਚ ਇਕ ਇਕ 'ਸਲੋਕ' ਹੈ ਅਤੇ ਵਿਚਕਾਰ ੩੮ ਪਉੜੀਆਂ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਰੰਭਕ ਮੰਗਲ (ਮੂਲ-ਮੰਤ੍ਰ) "੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥" 'ਜਪੁ' ਬਾਣੀ ਤੋਂ ਭਾਵੇਂ ਵੱਖਰਾ ਹੈ, ਪਰ ਅਮਲੀ ਤੌਰ 'ਤੇ ਇਸ ਬਾਣੀ ਦਾ ਅਨਿਖੜਵਾਂ ਭਾਗ ਬਣ ਗਿਆ ਹੈ। ਇਹ ਮੂਲ-ਮੰਤ੍ਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ੩੨ ਹੋਰਨਾਂ ਥਾਵਾਂ 'ਤੇ ਰਾਗਾਂ ਅਤੇ ਰਾਗ-ਮੁਕਤ ਬਾਣੀਆਂ ਦੇ ਅਰੰਭਕ ਮੰਗਲਾ-ਚਰਣ ਵਾਂਗ 'ਜਪੁ' ਬਾਣੀ ਦਾ ਵੀ ਮੰਗਲਾ-ਚਰਣ ਮੰਨਿਆ ਜਾਂਦਾ ਹੈ।

'ਜਪੁ' ਬਾਣੀ ਦੇ ਸਿਰਲੇਖ ਵਿਚ ਇਸ ਦੇ ਰਚਨਹਾਰ ਮਹਲੇ ਬਾਰੇ ਕੋਈ ਸੰਕੇਤ ਨਹੀਂ, ਪਰ ਰਵਾਇਤ ਅਨੁਸਾਰ ਇਹ 'ਮਹਲਾ ੧' ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰਚਨਾ ਮੰਨੀ ਜਾਂਦੀ ਹੈ।

'ਜਪੁ' ਬਾਣੀ ਅੰਮ੍ਰਿਤ ਤਿਆਰ ਕੀਤੇ ਜਾਣ ਸਮੇਂ ਪੜ੍ਹੇ ਜਾਣ ਵਾਲੀਆਂ ਪੰਜ ਬਾਣੀਆਂ ਵਿਚੋਂ ਅਰੰਭਕ ਬਾਣੀ ਹੈ ਅਤੇ ਖ਼ਾਲਸਾ ਜੀ ਦੇ ਅੰਮ੍ਰਿਤ ਵੇਲੇ ਦੇ ਨਿਤ-ਨੇਮ ਵਿਚ ਸ਼ਾਮਲ ਹੈ।

ਸਿਖ-ਜਗਤ ਵਿਚ ਪ੍ਰਚਲਤ ਇਕ ਰਵਾਇਤੀ ਮਨੌਤ ਅਨੁਸਾਰ ਸ੍ਰੀ 'ਜਪੁ' ਜੀ ਸਾਹਿਬ 'ਮੂਲ-ਮੰਤ੍ਰ' ਦੀ ਵਿਆਖਿਆ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਮੱਗਰ ਬਾਣੀ ਸ੍ਰੀ 'ਜਪੁ' ਜੀ ਸਾਹਿਬ ਦੀ ਵਿਆਖਿਆ ਹੈ। ਇਸ ਬਾਣੀ ਵਿਚ ਗੁਰਮਤਿ ਦੇ ਲਗ-ਪਗ ਸਾਰੇ ਸਿਧਾਂਤ ਸੂਤ੍ਰ ਰੂਪ ਵਿਚ ਨਿਰੂਪਣ ਕੀਤੇ ਹੋਏ ਹਨ।

ਸਮੱਗਰ ਗੁਰਬਾਣੀ ਵਾਂਗ ਇਸ ਬਾਣੀ ਦਾ ਮੂਲ-ਵਿਸ਼ਾ ਵੀ ਆਤਮ-ਪਰਮਾਤਮ ਦੇ ਮਿਲਾਪ ਦੀ ਰਹੱਸ-ਮਈ ਗਾਥਾ ਹੀ ਹੈ। ਮੂਲ-ਮੰਤ੍ਰ ਵਿਚ

ਵਿਆਪਕ ਬ੍ਰਹਮ ਦੇ ਸ਼ਬਦੀ-ਚਿਤ੍ਰ ਦੁਆਰਾ ਉਸ ਪਰਮ-ਚੇਤਨਾ ਦਾ ਸਰੂਪ (ਸਚੁ) ਨਿਰੂਪਣ ਕੀਤਾ ਹੋਇਆ ਹੈ ਅਤੇ ਉਸ ਦੇ ਮੂਲ-ਗੁਣ ਦਰਸਾ ਕੇ ਉਸ ਦੀ ਗਿਆਨ-ਪ੍ਰਾਪਤੀ ਅਤੇ ਮਿਲਾਪ ਦੇ ਬਸੀਠ (ਗੁਰੂ) ਅਤੇ ਮਿਲਾਪ ਦੇ ਸਾਧਨ (ਪ੍ਰਸਾਦ) ਵਲ ਸੰਕੇਤ ਕੀਤਾ ਹੋਇਆ ਹੈ।

ਮੂਲ-ਮੰਤ੍ਰ ਦੁਆਰਾ ਵਿਆਪਕ-ਬ੍ਰਹਮ ਦੇ ਸਰੂਪ (ਸਚੁ) ਦੀ ਲਖਤਾ ਕਰਾਉਣ ਮਗਰੋਂ ਜਗਿਆਸੂ ਅੰਦਰ ਇਸ "ਪਰਾ-ਪੂਰਬਲਾ ਸਰੂਪ" ਦੀ ਦ੍ਰਿੜ੍ਹਤਾ ਕਰਾਉਣ ਲਈ ਅਰੰਭਕ ਸਲੋਕ ਵਿਚ ਇਸ ਨੂੰ ਤ੍ਰੈ-ਕਾਲ 'ਸਚੁ' ਦਰਸਾਉਣ ਤੋਂ ਇਲਾਵਾ ਕਾਲ-ਰਚਨਾ ਤੋਂ ਵੀ ਪਹਿਲੋਂ ਦਾ 'ਆਦਿ ਸਚੁ' ਕਰ ਕੇ ਵਰਣਾਇਆ ਹੋਇਆ ਹੈ।

## ਪਉੜੀ ੧

ਪਹਿਲੀ ਪਉੜੀ ਵਿਚ ਵਿਆਪਕ-ਬ੍ਰਹਮ ਦੇ ਮਿਲਾਪ ਲਈ ਪ੍ਰਚਲਤ ਕਰਮ-ਕਾਂਡੀ ਸਾਧਨਾ; ਬਾਹਰਲੀ ਸੁਚ ਕਰਨੀ, ਮੋਨ ਧਾਰਨੀ, ਨਿਰ-ਅਹਾਰ ਰਹਿਣਾ, ਆਦਿ ਦਾ ਵਰਣਨ ਕਰ ਕੇ ਉਹਨਾਂ ਦੀ ਨਿਸਫਲਤਾ ਦ੍ਰਿੜ੍ਹ ਕਰਾਈ ਹੋਈ ਹੈ। ਫਿਰ ਸੁਆਲ ਕੀਤਾ ਹੋਇਆ ਹੈ: "ਸਚ ਵਿਚ ਸਮਾਉਣ ਲਈ 'ਸਚਿਆਰ' ਕਿਵੇਂ ਹੋਵੀਏ ? ਆਤਮ-ਪਰਮਾਤਮ ਦੇ ਵਿਚਕਾਰ ਹਉਮੈ ਅਧੀਨ ਉਸਰਿਆ ਕੂੜ ਦਾ ਪੜਦਾ ਕਿਵੇਂ ਟੁਟੇ ?" ਅਤੇ ਨਾਲ ਹੀ ਜਵਾਬ ਦਿਤਾ ਹੋਇਆ ਹੈ: "ਜੀਵਨ-ਪ੍ਰਯੰਤ ਉਸ ਰਜ਼ਾਅ ਦੇ ਮਾਲਕ ਦੇ 'ਹੁਕਮ' ਵਿਚ ਵਿਚਰਨ ਨਾਲ, ਜੋ ਜੀਵ ਦੇ ਨਾਲ ਹੀ ਉਸ ਦੇ ਕਰਮ-ਲੇਖ ਵਿਚ ਧੁਰ-ਦਰਗਾਹੋਂ ਲਿਖਿਆ ਆਉਂਦਾ ਹੈ, ਜੀਵ 'ਸਚਿਆਰ' ਹੋ ਸਕਦਾ ਹੈ।" ਇਕ ਗੰਭੀਰ ਦਾਰਸ਼ਨਿਕ ਨੁਕਤੇ ਨੂੰ ਸੁਖੈਨ ਤਰੀਕੇ ਨਾਲ ਸਮਝ-ਗੋਚਰੇ ਕਰਨ ਲਈ ਸਵਾਲ ਜਵਾਬ ਦਾ ਇਹ ਇਕ ਵਿਸ਼ੇਸ਼ ਢੰਗ ਵਰਤਿਆ ਗਿਆ ਹੈ।

## ਪਉੜੀ ੨

ਇਸ ਪਉੜੀ ਵਿਚ 'ਹੁਕਮ' ਦੀ ਸੰਖੇਪ ਜਿਹੀ ਭਾਵ-ਪੂਰਤ ਵਿਆਖਿਆ ਕੀਤੀ ਹੋਈ ਹੈ। ਸਾਰੀ ਦ੍ਰਿਸ਼ਟ-ਅਦ੍ਰਿਸ਼ਟ ਰਚਨਾ ਹੁਕਮੀ ਦੇ ਹੁਕਮ ਅਧੀਨ ਰੂਪਮਾਨ ਹੋਈ ਹੈ ਅਤੇ ਇਸ ਵਚਿਤ੍ਰ ਰਚਨਾ ਦੀ ਸਮੁੱਚੀ ਪਰਕ੍ਰਿਆ ਹੁਕਮ ਅਧੀਨ ਹੀ ਚਲ ਰਹੀ ਹੈ। ਹੁਕਮ ਸਭਨਾਂ ਜੀਵ-ਜੰਤੂਆਂ ਉਤੇ ਇਕ-ਸਾਰ ਲਾਗੂ ਹੈ, ਕੋਈ ਵੱਡਾ-ਛੋਟਾ ਇਸ ਹੁਕਮ ਦੇ ਘੇਰੇ ਤੋਂ ਬਾਹਰ ਨਹੀਂ। ਹੁਕਮ ਦੀ ਸੋਝੀ ਓਨੀ ਦੇਰ ਤਕ ਆ ਸਕਣੀ ਸੰਭਵ ਨਹੀਂ, ਜਿੰਨੀ ਦੇਰ ਤਕ ਜੀਵ 'ਹਉਮੈ' ਵਿਚ ਗ੍ਰਸਤ

ਹੈ। ਵਾਸਤਵ ਵਿਚ ਹੁਕਮ-ਪਛਾਣ ਅਵਸਥਾ ਦੀ ਪਰਖ-ਵੱਟੀ ਹੀ ਇਹ ਹੈ ਕਿ ਮਨੁੱਖ ਹਉਂ-ਹਉਂ, ਮੈਂ-ਮੈਂ ਕਰਨ ਦੀ ਕੁ-ਵਾਦੀ ਤੋਂ ਬਾਜ਼ ਆ ਜਾਵੇ। 'ਹੁਕਮ' ਤੋਂ ਭਾਵ ਹੈ 'ਰੱਬੀ-ਰਜ਼ਾਅ' ਅਤੇ 'ਹਉਮੈ' ਤੋਂ ਭਾਵ ਹੈ 'ਮੇਰੀ ਮਰਜ਼ੀ'। ਇਹ ਦੋਵੇਂ ਪਰਸਪਰ ਵਿਰੋਧੀ ਸੰਕਲਪ ਹਨ। ਹੁਕਮ ਬੁਝ ਲੈਣ ਨਾਲ ਹਉਮੈ ਮਿਟ ਜਾਂਦੀ ਹੈ।

## ਪਉੜੀ ੩-੪

ਇਹਨਾਂ ਪਉੜੀਆਂ ਵਿਚ ਹਉਮੈ ਦਾ ਅਭਾਵ ਕਰਨ ਅਤੇ ਹੁਕਮ ਦੀ ਸੋਝੀ ਪ੍ਰਾਪਤ ਕਰਨ ਦੇ ਸਾਧਨ ਦਾ ਵਰਣਨ ਹੈ ਤੇ ਉਹ ਹੈ ਵਿਆਪਕ ਬ੍ਰਹਮ ਦਾ ਗੁਣਾਨਵਾਦ ਕਰਨਾ। ਵਿਆਪਕ-ਬ੍ਰਹਮ ਅਨੰਤ ਗੁਣਾਂ ਦਾ ਸੁਆਮੀ ਹੈ, ਇਸ ਲਈ ਉਸ ਦਾ ਗੁਣਾਨਵਾਦ ਵੀ ਅਮੁੱਕ ਹੈ। ਜੀਵ ਵੱਖ ਵੱਖ ਦ੍ਰਿਸ਼ਟੀ-ਕੋਣ ਤੋਂ ਅਤੇ ਵੱਖ ਵੱਖ ਭਾਵਨਾ ਅਧੀਨ ਉਸ ਦਾ ਗੁਣਾਨਵਾਦ ਕਰਦੇ ਹਨ ਅਤੇ ਇਸ ਵਜੋਂ ਉਸ ਦਾਤਾਰ-ਪ੍ਰਭੂ ਤੋਂ ਮਨ-ਬਾਂਛਤ ਦਾਤਾਂ ਪ੍ਰਾਪਤ ਕਰਦੇ ਹਨ। ਪਰ ਸਭ ਤੋਂ ਸਰਬੋਤਮ ਦਾਤਿ ਹੈ ਉਸ ਦੇ ਨੂਰੀ ਦਰਬਾਰ ਦੇ ਦਰਸ਼ਨ ਅਤੇ ਉਸ ਦੇ ਪਿਆਰ ਦੀ ਪ੍ਰਾਪਤੀ। ਗੂੜ੍ਹ ਭਾਵ ਨੂੰ ਸੁਖੈਨ ਤਰੀਕੇ ਨਾਲ ਸਮਝ-ਗੋਚਰੇ ਕਰਨ ਲਈ ਸੁਆਲ ਕੀਤਾ ਗਿਆ ਹੈ: "ਫਿਰ ਕੀ ਜੀਵਨ-ਲਕਸ਼ ਸਨਮੁਖ ਰਖਿਆ ਜਾਏ, ਜਿਸ ਸਦਕਾ ਜੀਵਨ ਪ੍ਰਯੰਤ ਸੱਚੇ ਸਾਹਿਬ ਦੇ ਦਰਬਾਰ ਦਾ ਦਰਸ਼ਨ ਹੁੰਦਾ ਰਵ੍ਹੇ ? ਮੂੰਹ ਤੋਂ ਕੀ ਬੋਲ ਬੋਲੀਏ, ਜਿਸ ਨੂੰ ਸੁਣ ਕੇ ਸੱਚਾ ਸਾਹਿਬ ਸਾਨੂੰ ਪਿਆਰ ਕਰੇ ?" ਨਾਲ ਹੀ ਇਹਨਾਂ ਪ੍ਰਸ਼ਨਾਂ ਦਾ ਉੱਤਰ ਦਿਤਾ ਹੋਇਆ ਹੈ: "ਅੰਮ੍ਰਿਤ ਵੇਲੇ ਦੀ ਨਿਰੰਤਰ ਸੰਭਾਲ ਕਰਨੀ ਜੀਵਨ-ਲਕਸ਼ ਬਣਾਈਏ ਅਤੇ ਉਸ ਦਾ ਸਦਾ-ਥਿਰ ਕਰ ਦੇਣ ਵਾਲਾ ਨਾਮ ਜਪ ਕੇ ਪ੍ਰੇਮ-ਪ੍ਰਤੀਤ ਦੁਆਰਾ ਉਸ ਦੀ ਮਹਿਮਾ ਗਾਉਣ ਦੀ ਭੇਟਾ ਅਰਪਨ ਕਰੀਏ, ਤਾਂ ਪ੍ਰਭੂ-ਦਰਸ਼ਨ ਅਤੇ ਪ੍ਰਭ-ਪਿਆਰ ਦੇ ਪਾਤਰ ਅਵੱਸ਼ ਹੀ ਬਣ ਸਕੀਦਾ ਹੈ।"

## ਪਉੜੀ ੫

ਵਿਆਪਕ-ਬ੍ਰਹਮ ਜੋਤੀ ਸਰੂਪ ਹੈ, ਨਿਰਾ ਨੂਰ ਹੈ। ਉਸ ਨੂਰ ਤੋਂ ਸਾਰੀ ਪ੍ਰਕਿਰਤੀ ਹੋਂਦ ਵਿਚ ਆਈ ਹੈ, ਪਰ ਉਹ ਆਪ ਸੁਤੇ-ਪ੍ਰਕਾਸ਼ ਹੈ। ਕੋਈ ਪੰਜ-ਭੂਤਕੀ ਅਕਾਰ (ਮੂਰਤੀ) ਬਣਾ ਕੇ ਉਸ ਨੂੰ ਨਿਰੰਕਾਰ ਦਾ ਸਰੂਪ ਆਕਾਰ ਮਿਥ ਲੈਣਾ ਅਤੇ ਉਸ ਦੀ ਪੂਜਾ-ਅਰਚਾ ਕਰਨੀ ਕੋਰੀ ਅਗਿਆਨਤਾ ਹੈ। ਵਿਆਪਕ-ਬ੍ਰਹਮ ਦੀ ਪੂਜਾ ਦਾ ਇਕੋ ਇਕ ਸਾਧਨ ਪੂਰਨ ਸ਼ਰਧਾ ਅਤੇ ਪ੍ਰੇਮ

ਨਾਲ ਉਸ ਗੁਣੀ-ਨਿਧਾਨ ਦੀ ਮਹਿਮਾ ਦਾ ਗਾਇਨ ਕਰਨਾ ਅਥਵਾ ਸ੍ਰਵਣ ਕਰਨਾ ਹੈ।

ਇਹ ਸਫਲ ਸਾਧਨ ਜੀਵ ਦਾ ਦੁਖਾਂ ਤੋਂ ਛੁਟਕਾਰਾ ਕਰਾ ਕੇ, ਉਸ ਨੂੰ ਆਤਮ-ਸੁਖ ਪ੍ਰਦਾਨ ਕਰਦਾ ਹੈ ਅਤੇ ਨਿਜ-ਘਰ ਦਾ ਵਾਸਾ ਬਖ਼ਸ਼ਦਾ ਹੈ।

ਅੰਤਰ-ਆਤਮੈ ਵਿਆਪਕ-ਬ੍ਰਹਮ ਨਾਲ ਅਭੇਦ ਹੋਣ ਦੇ ਨਾਤੇ 'ਗੁਰੂ' ਦੇਵਾਂ-ਸਿਰ-ਦੇਵ ਹੈ ਅਤੇ ਗੁਰੂ ਦਾ ਸ਼ਬਦ ਸਾਰੇ ਗਿਆਨਾਂ-ਸਿਰ-ਗਿਆਨ, 'ਪਰਮ-ਗਿਆਨ' ਹੈ। ਗੁਰ-ਸ਼ਬਦ ਦਾ ਧਿਆਨ ਧਰਨ ਵਾਲੇ ਨੂੰ ਗਿਆਨ-ਪ੍ਰਾਪਤੀ ਲਈ ਕਿਸੇ ਦੇਵੀ-ਦੇਵਤੇ ਜਾਂ ਕਿਸੇ ਨਾਦ-ਵੇਦ ਦੀ ਕੋਈ ਮੁਥਾਜੀ ਨਹੀਂ ਰਹਿੰਦੀ।

## ਪਉੜੀ ੬

ਆਤਮ-ਤਲ 'ਤੇ ਵਿਆਪਕ-ਬ੍ਰਹਮ ਨਾਲ ਅਭੇਦ ਸਤਿਗੁਰੂ ਦੀ ਨਾਮ-ਸਿਖਿਆ ਸੁਣਨ ਸਦਕਾ ਜੀਵ ਦੀ ਮਤਿ ਗਿਆਨ-ਪ੍ਰਕਾਸ਼ ਨਾਲ ਜਗਮਗਾ ਉਠਦੀ ਹੈ। ਇਸ ਵਿਚ ਰਤਨਾਂ, ਜਵਾਹਰਾਂ, ਮਾਣਕਾਂ ਸਾਰਖੇ ਰੱਬੀ-ਗੁਣ ਪ੍ਰਵੇਸ਼ ਹੋ ਜਾਂਦੇ ਹਨ ਅਤੇ ਅੰਦਰਲਾ ਨਿਰਮਲ ਅਤੇ ਪਵਿਤਰ ਹੋ ਜਾਂਦਾ ਹੈ। ਇੰਜ ਜੀਵ ਦਾ ਮਾਨੋ ਆਤਮ-ਇਸ਼ਨਾਨ ਹੋ ਜਾਂਦਾ ਹੈ। ਬਾਹਰਲੇ ਤੀਰਥਾਂ ਉਤੇ ਇਸ਼ਨਾਨ ਕਰਨ ਨਾਲ ਆਤਮਾ ਨਿਰਮਲ ਨਹੀਂ ਹੋ ਸਕਦਾ ਅਤੇ ਆਤਮ-ਨਿਰਮਲਤਾ ਤੋਂ ਬਗ਼ੈਰ ਪ੍ਰਭੂ ਦੀ ਨਦਰਿ ਵਿਚ ਕਬੂਲ ਹੋ ਸਕਣਾ ਸੰਭਵ ਨਹੀਂ। ਆਤਮ-ਨਿਰਮਲਤਾ ਦਾ ਸਾਧਨ ਨਾਮ-ਸਿਮਰਨ ਹੈ, ਜਿਸ ਦੀ ਜਾਚਨਾ ਗੁਰੂ ਤੋਂ ਖਿਨ ਖਿਨ ਕਰਨੀ ਬਣਦੀ ਹੈ।

## ਪਉੜੀ ੭

ਕਿਸੇ ਮਨੁੱਖ ਨੂੰ ਚਹੁੰ ਜੁਗਾਂ ਜਿੰਨੀ ਕੀ, ਚਾਲੀ ਜੁਗਾਂ ਜਿੱਡੀ ਪ੍ਰਸੰਨ ਲੰਮੀ ਉਮਰ ਅਤੇ ਜਗਤ-ਪ੍ਰਸਿੱਧੀ ਪ੍ਰਾਪਤ ਹੋ ਜਾਵੇ, ਰਿਧੀ ਸਿਧੀ ਅਥਵਾ ਮਾਇਕੀ ਐਸ਼੍ਵਰਜ ਕਾਰਨ ਸੰਸਾਰ ਉਤੇ ਚੰਗਾ ਨਾਮਣਾ ਵੀ ਪ੍ਰਾਪਤ ਹੋਵੇ, ਪਰ ਜੇ ਦਾਤਾਰ-ਪ੍ਰਭੂ ਦੀਆਂ ਇਹਨਾਂ ਅਮੋਲਕ ਦਾਤਾਂ ਵਿਚੋਂ ਅਜਿਹੇ ਤੇਜ-ਪ੍ਰਤਾਪੀ ਮਨੁੱਖ ਨੂੰ ਦਾਤਾਰ-ਪ੍ਰਭੂ ਨਜ਼ਰ ਨਹੀਂ ਆਉਂਦਾ ਤਾਂ ਉਹ ਅਕਿਰਤਘਣ ਹੈ, ਜਿਸ ਦੇ ਨੇੜੇ ਕੋਈ ਢੁਕਣਾ ਪਸੰਦ ਨਹੀਂ ਕਰਦਾ। ਕੋਈ ਮਨੁੱਖ ਖ਼ੁਦ ਕਿਸੇ ਕਿਸਮ ਦਾ ਦੋਸ਼ੀ ਹੁੰਦਾ ਹੋਇਆ ਵੀ ਅਜਿਹੇ ਨਾ-ਸ਼ੁਕਰੇ ਮਨੁੱਖ ਉਤੇ ਅਕਿਰਤਘਣਤਾ ਦਾ ਉੱਗਰ ਦੋਸ਼ ਥਪਦਾ ਹੈ, ਭਾਵ, ਅਜਿਹਾ ਅਕਿਰਤਘਣ ਮਨੁੱਖ ਮੰਦੀਂ ਹੂੰ ਮੰਦਾ

ਗਰਦਾਨਿਆ ਜਾਂਦਾ ਹੈ।

ਅਜਿਹੇ ਉੱਗਰ ਦੋਸ਼ ਦੇ ਅਧਿਕਾਰੀ ਨੂੰ ਗੁਣਵੰਤਾ ਕਰਨ ਦਾ ਸਮਰੱਥਾਵਾਨ ਕੇਵਲ ਤੇ ਕੇਵਲ ਵਾਹਿਗੁਰੂ ਹੀ ਹੈ, ਇਹ ਕਿਸੇ ਹੋਰ ਦੇ ਵਸ ਦੀ ਗੱਲ ਨਹੀਂ।

## ਪਉੜੀ ੮-੧੧

ਇਹਨਾਂ ਚਹੁੰਆਂ ਪਉੜੀਆਂ ਵਿਚ ਸਤਿਗੁਰੂ ਦੀ ਨਾਮ-ਸਿਖਿਆ ਸ੍ਵਣ ਕਰਨ ਦੀ ਮਹਿਮਾ ਦਰਸਾਈ ਹੋਈ ਹੈ।

ਜਿਥੇ ਨਾਮ ਸੁਣਨ ਅਤੇ ਮੰਨਣ ਦੀ ਮਹਿਮਾ ਅਗਾਧ-ਬੋਧ ਹੈ, ਓਥੇ ਨਾਮ-ਸੁਣਨ ਦਾ ਰਹੱਸ ਵੀ ਅਗਾਧ-ਬੋਧ ਹੈ। ਅਰੰਭ ਵਿਚ ਗੁਰਸਿਖ ਜਗਿਆਸੂ ਨੇ ਗੁਰਮਤਿ ਦੀ ਦ੍ਰਿੜ੍ਹਾਈ ਜੁਗਤਿ (ਗੁਰੂ ਦੁਆਰੈ ਹੋਇ ਸੋਝੀ ਪਾਇਸੀ ॥—੭੩੦) ਅਨੁਸਾਰ ਨਾਮ-ਗੁਰਮੰਤ੍ਰ ਗੁਰੂ ਪਾਸੋਂ ਸੁਣਨਾ ਹੁੰਦਾ ਹੈ। ਜੇ ਜਗਿਆਸਾ ਤੀਬਰ ਹੋਵੇ ਤਾਂ ਗੁਰੂ-ਜੁਗਤਿ ਵਿਚ ਕੰਨਾਂ ਦੁਆਰਾ ਸੁਣਿਆ ਨਾਮ-ਗੁਰਮੰਤ੍ਰ ਜਗਿਆਸੂ ਦੇ ਰਗੋ-ਰੇਸ਼ੇ ਵਿਚ ਰਚ ਜਾਂਦਾ ਹੈ। ਉਪਰੰਤ ਨਾਮ-ਗੁਰ-ਮੰਤ੍ਰ ਦੀ ਅਤੁੱਟ ਘਾਲ-ਕਮਾਈ ਦੇ ਤੁਫ਼ੈਲ ਸਾਸ ਗ੍ਰਾਸ ਜਪਿਆ ਅਤੇ ਨਾਲੋ ਨਾਲ ਪੂਰਨ ਸਾਵਧਾਨਤਾ ਤੇ ਇਕਾਗ੍ਰਤਾ ਸਹਿਤ ਸ੍ਵਣਾਂ ਦੁਆਰਾ ਸੁਣਿਆ ਨਾਮ ਸਹਜੇ ਸਹਜੇ ਅਜਪਾ ਜਾਪ ਬਣ ਜਾਂਦਾ ਹੈ। ਫਿਰ ਸਰੀਰ ਦਾ ਹਰੇਕ ਰੋਮ ਰਸਨਾ ਬਣ ਜਾਂਦਾ ਹੈ ਅਤੇ ਰੋਮ ਰੋਮ ਵਿਚੋਂ ਉਠਦੀ ਨਾਮ ਦੀ ਬਿਸਮ-ਬਿਨੋਦੀ ਅਨਹਦ-ਧੁਨਿ ਸ੍ਵਣ-ਚੇਤਨਾ ਦੁਆਰਾ ਨਿਰੰਤਰ ਇਕ-ਰਸ ਸੁਣਾਈ ਦੇਂਦੀ ਰਹਿੰਦੀ ਹੈ ਅਤੇ ਇਸ ਦੀਆਂ ਅਨੰਦੀ-ਤਰੰਗਾਂ ਦੇ ਅਦਭੁਤ ਰਸ ਵਿਚ ਜਗਿਆਸੂ ਖੀਵਾ ਹੋਇਆ ਰਹਿੰਦਾ ਹੈ। ਇਹ 'ਗੁਪਤੀ ਬਾਣੀ ਪਰਗਟੁ ਹੋਇ' ॥—੯੪੪ ਦੀ ਰਹੱਸ-ਮਈ ਦਸ਼ਾ ਹੈ; ਜਿਸ 'ਤੇ ਵਾਪਰੇ, ਉਹੀ ਇਸ ਦੇ ਅਨੰਦ ਨੂੰ ਜਾਣਦਾ ਹੈ :

- **ਮਾਈ ਰੀ ਪੇਖਿ ਰਹੀ ਬਿਸਮਾਦ ॥**
  **ਅਨਹਦ ਧੁਨੀ ਮੇਰਾ ਮਨੁ ਮੋਹਿਓ ਅਚਰਜ ਤਾ ਕੇ ਸ੍ਵਾਦ ॥੧॥ਰਹਾਉ, ੧੧੭॥**
  *(੧੨੨੬)*

- **ਮਹਾ ਮੰਤ੍ਰੁ ਗੁਰ ਹਿਰਦੈ ਬਸਿਓ ਅਚਰਜ ਨਾਮੁ ਸੁਨਿਓ ਰੀ ॥੩, ੫੧॥** *(੩੮੪)*

ਰਿਧੀਆਂ ਸਿਧੀਆਂ ਅਤੇ ਨਿਧੀਆਂ ਨਾਮ-ਸਿਖਿਆ ਸ੍ਵਣ ਕਰਨ ਵਾਲੇ ਵਡਭਾਗੇ ਸਤ-ਪੁਰਖਾਂ ਦੀ ਸੇਵਾ ਕਮਾਉਣ ਲਈ ਉਹਨਾਂ ਦੀ ਪ੍ਰਕਰਮਾ ਕਰਦੀਆਂ ਰਹਿੰਦੀਆਂ ਹਨ, ਪਰ ਉਹ ਇਹਨਾਂ ਸ਼ਕਤੀਆਂ ਦੇ ਸੁਆਮੀ ਹੋਣ ਦੇ ਬਾਵਜੂਦ ਨਿਰਲੇਪ ਅਤੇ ਹੰਗਤਾ-ਰਹਿਤ ਰਹਿੰਦੇ ਹਨ। ਨਾਮ-ਪ੍ਰਗਾਸ ਸਦਕਾ ਉਹ

ਪਾਰ-ਦਰਸੀ ਹੋ ਜਾਂਦੇ ਹਨ, ਅਥਵਾ, ਉਹਨਾਂ ਨੂੰ ਤਿੰਨਾਂ ਭਵਨਾਂ ਦੀ ਸੋਝੀ ਹੋ ਜਾਂਦੀ ਹੈ। ਦੈਵੀ-ਸੋਝੀ ਹੋਣ 'ਤੇ ਉਹਨਾਂ ਨੂੰ ਸ਼ਾਸਤ੍ਰ ਸਿੰਮ੍ਰਿਤੀਆਂ ਵੇਦਾਂ ਦੀ ਮੁਥਾਜੀ ਨਹੀਂ ਰਹਿੰਦੀ। ਸਤ, ਸੰਤੋਖ ਗਿਆਨ ਆਦਿ ਰੱਬੀ-ਗੁਣਾਂ ਦੀ ਬਖ਼ਸ਼ਸ਼ ਸਦਕਾ ਉਹ ਖ਼ੁਦ ਸੁਗੰਧਤ ਹੋ ਕੇ ਆਲੇ ਦੁਆਲੇ ਨੂੰ ਨਿਰਮਲ ਅਤੇ ਸੁਗੰਧਤ ਕਰਦੇ ਰਹਿੰਦੇ ਹਨ। ਉਹ ਸਦਾ ਬ੍ਰਹਮ-ਧਿਆਨ ਵਿਚ ਨਿਮਗਨ ਰਹਿੰਦੇ ਹਨ। ਭਗਤੀ ਦੇ ਸਿਰ ਸਦਕੇ ਉਹਨਾਂ ਅੰਦਰ ਸਦਾ ਖੇੜਾ ਅਤੇ ਵਿਗਾਸ ਰਹਿੰਦਾ ਹੈ ਅਤੇ ਦੁਖਾਂ ਪਾਪਾਂ ਦਾ ਸੁਤੇ ਹੀ ਨਾਸ ਹੋ ਜਾਂਦਾ ਹੈ।

## ਪਉੜੀ ੧੨-੧੫

ਇਹਨਾਂ ਚਹੁੰਆਂ ਪਉੜੀਆਂ ਵਿਚ ਸਤਿਗੁਰੂ ਦੀ ਨਾਮ-ਸਿਖਿਆ ਨੂੰ ਮੰਨਣ ਕਰਨ ਦਾ ਮਹੱਤਵ ਦਰਸਾਇਆ ਹੋਇਆ ਹੈ। ਨਾਮ-ਸਿਖਿਆ ਨੂੰ ਮੰਨਣ ਕਰਨ ਵਾਲੇ ਦੇ ਅੰਤਸ਼ਕਰਣ ਵਿਚ ਪ੍ਰਗਾਸ ਹੋ ਜਾਂਦਾ ਹੈ, ਜਿਸ ਦੇ ਫਲ-ਸਰੂਪ ਉਹ ਜਮ-ਪੰਥ ਅਤੇ ਜਮ-ਜਾਲ ਦੇ ਖ਼ਤਰੇ ਤੋਂ ਸੁਚੇਤ ਹੋ ਕੇ ਵਿਕਾਰਾਂ ਦੇ ਹੱਲਿਆਂ ਅਤੇ ਜਮ-ਦੂਤਾਂ ਦੇ ਧਕੇ-ਧੌੜਿਆਂ ਤੋਂ ਬਚ ਜਾਂਦਾ ਹੈ। ਧਰਮ ਨਾਲ ਸਾਂਝ ਪਾ ਕੇ ਉਹ ਗੁਰਮਤਿ ਦੇ ਅਚੱਲ ਗਾਡੀ-ਰਾਹ ਉਤੇ ਬਗ਼ੈਰ ਕਿਸੇ ਰੋਕ-ਟੋਕ ਦੇ ਚਲਦਾ ਹੋਇਆ ਪਤਿ-ਆਬਰੋ ਸਹਿਤ ਪ੍ਰਭੂ-ਦਰ ਉਤੇ ਜਾ ਕਬੂਲ ਪੈਂਦਾ ਹੈ। ਗੁਰੂ ਦੀ ਗੁਰੂ-ਸਰੂਪ ਸਿਖਿਆ ਨੂੰ ਮੰਨ ਕੇ ਕੇਵਲ ਆਪ ਹੀ ਨਹੀਂ, ਸਾਰੀ ਕੁਲ ਦਾ ਅਤੇ ਸੰਗੀ-ਸਾਥੀਆਂ ਦਾ ਵੀ ਉਧਾਰ ਕਰ ਲੈਂਦਾ ਹੈ। ਪ੍ਰਭੂ-ਦਰ ਦਾ ਜਾਚਿਕ ਬਣ ਕੇ ਉਹ ਦਰ ਦਰ ਦੀ ਮੁਥਾਜੀ ਤੋਂ ਬਚ ਜਾਂਦਾ ਹੈ। ਨਿਰੰਜਨ-ਨਾਮ ਦੀ ਬਰਕਤ ਨਾਲ ਉਹ ਮਾਇਆ ਦੀ ਕਾਲਖ ਤੋਂ ਮੁਕਤ ਹੋ ਜਾਂਦਾ ਹੈ।

## ਪਉੜੀ ੧੬

ਨਾਮ-ਸਿਖਿਆ ਸੁਣਨ ਅਤੇ ਮੰਨਣ ਮਗਰੋਂ ਗੁਰੂ ਦੇ ਧਿਆਨੀ, ਧਰਮੱਗ ਪੁਰਸ਼, 'ਪੰਚ' ਦੀ ਉਪਾਧੀ ਨਾਲ ਭੂਸ਼ਤ ਹੋ ਕੇ ਅਤੇ ਪ੍ਰਭੂ-ਦਰ ਉਤੇ ਕਬੂਲ ਹੋ ਕੇ 'ਪ੍ਵਾਣ' ਅਤੇ 'ਪ੍ਰਧਾਨ' ਹੋ ਨਿਬੜਦੇ ਹਨ।

'ਦਇਆ' ਤੋਂ ਉਪਜਿਆ 'ਧਰਮ' ਹੀ ਹੈ, ਜਿਸ ਨੇ ਅਗੋਂ ਆਪਣੇ ਸਿਰਮੌਰ ਗੁਣ 'ਸੰਤੋਖ' ਨੂੰ ਸਥਾਪਿਤ ਕਰ ਕੇ ਵਿਸ਼ਵ-ਸੰਸਾਰ ਨੂੰ ਮਰਯਾਦਾ ਵਿਚ ਬੰਨ੍ਹ ਰਖਿਆ ਹੈ। ਜੋ ਮਨੁੱਖ ਧਰਮ ਦੇ ਧਰਣੀ-ਧਰ ਹੋਣ ਦੇ ਭੇਤ ਨੂੰ ਜਾਣ ਲਵੇ, ਉਹ ਸਚਿਆਰ ਹੋ ਨਿਬੜਦਾ ਹੈ। ਫਿਰ ਉਸ ਨੂੰ ਸੋਝੀ ਹੋ ਆਉਂਦੀ ਹੈ ਕਿ ਧਰਤੀ ਨੂੰ ਕਿਸੇ ਮਿਥਿਹਾਸਿਕ ਬਲਦ ਨੇ ਨਹੀਂ, ਸਗੋਂ ਧਰਮ ਨੇ ਹੀ ਥੰਮ੍ਹਿਆ ਹੋਇਆ

ਹੈ। ਉਸ ਨੂੰ ਸੋਝੀ ਹੋ ਜਾਂਦੀ ਹੈ ਕਿ ਕਾਦਰ ਦੀ ਕੁਦਰਤਿ ਵਿਚ ਵਿਚਰਦੇ ਅਨੇਕ ਜੀਵ-ਜੰਤੂ ਪ੍ਰਭੂ-ਹੁਕਮ ਦੀ ਤਾਰ ਵਿਚ ਪ੍ਰੋਤੇ ਹੋਏ ਹਨ। ਇਹ ਸਾਰਾ ਬ੍ਰਹਮੰਡ-ਪਸਾਰਾ ਪ੍ਰਭੂ ਦੇ ਹੁਕਮ ਦੀ ਹੀ ਅਦਭੁਤ ਲੀਲ੍ਹਾ ਹੈ। ਨਾ ਕਾਦਰ ਦਾ ਅਤੇ ਨਾ ਹੀ ਉਸ ਦੀ ਕੁਦਰਤਿ ਦਾ ਬਿਆਨ ਕੀਤਾ ਜਾਣਾ ਸੰਭਵ ਹੈ। ਸੋ, ਜੀਵ ਨੂੰ ਹਰ ਹਾਲਤ ਸਦਾ-ਸਲਾਮਤਿ ਨਿਰੰਕਾਰ ਦੀ ਰਜ਼ਾਅ ਵਿਚ ਰਾਜ਼ੀ ਰਹਿਣਾ ਬਣਦਾ ਹੈ।

## ਪਉੜੀ ੧੭-੧੮-੧੯

ਇਹਨਾਂ ਤਿੰਨਾਂ ਹੀ.ਪਉੜੀਆਂ ਵਿਚ ਪ੍ਰਭੂ ਦੇ ਅਸੰਖ ਚੇਤਨਾ-ਪ੍ਰਵਾਹਾਂ ਦਾ ਵਰਣਨ ਹੈ। ਉਸ ਦੀ ਨਾਨਾ-ਪ੍ਰਕਾਰੀ ਕੁਦਰਤਿ ਵਿਚ ਇਕ ਪਾਸੇ ਅਨੇਕ ਜਪੀ, ਤਪੀ, ਪ੍ਰੇਮੀ, ਵੇਦ-ਪਾਠੀ, ਜੋਗੀ, ਭਗਤ, ਦਾਨੀ, ਸੂਰਮੇ ਅਤੇ ਮੋਨੀ ਲੋਕ ਹਨ, ਦੂਜੇ ਪਾਸੇ ਮਹਾ-ਮੂਰਖ, ਹਰਾਮ-ਖਾਣੇ, ਜ਼ਾਲਮ, ਗਲ-ਵਢ ਹਤਿਆਰੇ, ਕੂੜਿਆਰ, ਮਲ-ਭਖੀ ਮਲੇਛ ਅਤੇ ਨਿੰਦਕ ਹਨ। ਇਹ ਸਾਰੇ ਜੀਵ ਉਸ ਦੀ ਅਦਭੁਤ ਜਗਤ-ਖੇਡ ਦਾ ਹੀ ਅੰਗ ਹਨ।

ਇਹ ਸਾਰੇ ਉਸ ਦੇ ਆਪਣੇ ਬਣਾਏ ਹੋਏ ਹਨ, ਇਹਨਾਂ ਨੂੰ ਆਪਣੀ ਰੱਬੀ ਵਿਉਂਤ ਅਧੀਨ ਵੱਖ ਵੱਖ ਕਾਰ ਸਉਂਪੀ ਹੋਈ ਹੈ। ਆਪਣੇ ਆਪ ਵਿਚ ਨਾ ਕੋਈ ਚੰਗਾ ਹੈ ਨਾ ਮੰਦਾ। ਕਾਦਰ ਅਤੇ ਉਸ ਦੀ ਅਦਭੁਤ ਰਚਨਾ ਤੋਂ ਕੁਰਬਾਨ!

ਉਸ ਦੀ ਕੁਦਰਤਿ ਵਿਚ ਅਨੇਕਾਂ ਹੀ ਨਾਂਵ-ਥਾਂਵ ਹਨ, ਜਿਨ੍ਹਾਂ ਦਾ ਲੇਖਾ ਜੋਖਾ ਕਰ ਸਕਣਾ ਅਸੰਭਵ ਹੈ। ਜੇ ਕੋਈ ਮਨੁੱਖ ਆਪਣੀ ਹੂੜ-ਮਤਿ ਅਧੀਨ ਕਿਆਫ਼ੇ-ਕਿਆਸ ਲਾ ਕੇ ਕੋਈ ਗਿਣਤੀ ਮਿਣਤੀ ਕਰਦਾ ਹੈ ਤਾਂ ਇਹ ਉਸ ਦਾ ਹੋਛਾ-ਪਣ ਹੈ।

ਕਾਦਰ ਅਤੇ ਉਸ ਦੀ ਕੁਦਰਤਿ ਦਾ ਗਿਆਨ ਅੱਖਰਾਂ (ਵਿਗਿਆਨ) ਰਾਹੀਂ ਸਮਝਿਆ-ਸਮਝਾਇਆ ਜਾ ਸਕਦਾ ਹੈ। ਵਿਧਾਤਾ ਵਲੋਂ ਹਰੇਕ ਜੀਵ ਦੇ ਮੱਥੇ ਉੱਤੇ ਲਿਖੇ ਸੰਜੋਗ-ਲੇਖ ਦਾ ਵਰਣਨ ਵੀ ਪੰਡਤਾਂ ਅਤੇ ਜੋਤਸ਼ੀਆਂ ਵਲੋਂ ਅੱਖਰਾਂ ਦੁਆਰਾ ਹੀ ਕੀਤਾ ਜਾਂਦਾ ਹੈ। ਸੁਤੇ-ਪ੍ਰਕਾਸ਼ ਹੋਣ ਦੇ ਨਾਤੇ ਵਿਧਾਤਾ-ਪੁਰਖ ਕਿਸੇ ਸੰਜੋਗ-ਲੇਖ ਦੀ ਲਿਖਤ ਤੋਂ ਮੁਕਤ ਹੈ। ਨਾ ਕਾਦਰ ਦਾ ਕੋਈ ਅੰਤ ਹੈ, ਨਾ ਉਸ ਦੀ ਕੁਦਰਤਿ ਦਾ। ਅੰਤ ਲੈਣ ਦੇ ਬਖੇੜੇ ਨੂੰ ਛਡ ਕੇ ਉਸ ਦੀ ਰਜ਼ਾਅ ਵਿਚ ਰਾਜ਼ੀ ਰਹਿਣਾ ਹੀ ਬਣਦਾ ਹੈ।

## ਪਉੜੀ ੨੦

ਜੀਵਨ-ਯਾਤਰਾ ਵਿਚ ਮਨੁੱਖ ਜੋ ਚੰਗੇ ਜਾਂ ਮੰਦੇ ਕਰਮ ਕਰਦਾ ਹੈ, ਉਹਨਾਂ ਦਾ ਫਲ ਉਸ ਨੂੰ ਅਵੱਸ਼ ਭੋਗਣਾ ਪੈਂਦਾ ਹੈ। ਇਹ ਅਟੱਲ ਨੇਮ ਹੈ, ਪਰ 'ਮਨੁੱਖੀ ਕਰਮ' ਪ੍ਰਬਲ ਹੋਣ ਦੇ ਬਾਵਜੂਦ ਆਪਣੇ ਆਪ ਵਿਚ ਸੁਤੰਤਰ ਨਹੀਂ। 'ਕਰਮਾਂ' ਉਪਰ 'ਰੱਬੀ ਹੁਕਮ' ਦਾ ਕੁੰਡਾ ਹੈ ਅਤੇ 'ਮਨੁੱਖੀ ਕਰਮਾਂ' ਦਾ ਨਿਬੇੜਾ 'ਰੱਬੀ ਹੁਕਮ' ਅਧੀਨ ਹੀ ਹੁੰਦਾ ਹੈ। ਪੁੰਨੀ (ਸ਼ੁਭ-ਕਰਮੀ) ਅਤੇ ਪਾਪੀ (ਪਾਪ-ਕਰਮੀ) ਇਹ ਦੋਵੇਂ ਪਰਸਪਰ ਵਿਰੋਧੀ ਆਚਰਣਿਕ ਲੱਛਣ ਹਨ, ਪਰ ਇਹ ਫ਼ਜ਼ੂਲ ਦੰਦ-ਕਥਾ ਦਾ ਵਿਸ਼ਾ ਨਹੀਂ। ਕੇਵਲ ਕਥਨ ਮਾਤ੍ਰ ਨਾਲ ਕੋਈ ਮਨੁੱਖ ਚੰਗਾ ਨਹੀਂ ਬਣ ਸਕਦਾ, ਕੋਈ ਮੰਦਾ ਨਹੀਂ ਹੋ ਸਕਦਾ। ਚੰਗੇ ਜਾਂ ਮੰਦੇ ਹੋਣ ਦਾ ਅਧਾਰ ਉਸ ਦੇ ਕੀਤੇ ਚੰਗੇ ਜਾਂ ਮੰਦੇ ਕਰਮ ਅਤੇ ਇਹਨਾਂ ਕਰਮਾਂ ਦੇ ਪਿਛੋਕੜ ਵਿਚਲੀ ਚੰਗੀ ਜਾਂ ਮੰਦੀ ਭਾਵਨਾ ਹੁੰਦੀ ਹੈ। ਜਿਵੇਂ ਮੈਲ਼ ਨਾਲ ਭਰਿਆ ਕੋਈ ਕਪੜਾ, ਜਾਂ ਕੋਈ ਸਰੀਰਕ ਅੰਗ ਸਾਬਣ ਅਤੇ ਪਾਣੀ ਨਾਲ ਧੋਤਾ ਜਾ ਸਕਦਾ ਹੈ, ਤਿਵੇਂ ਹੀ, ਮਨੁੱਖੀ-ਮਨ ਨੂੰ ਲੱਗਾ ਪਾਪਾਂ ਦਾ ਗੰਦ ਨਾਮ ਦੇ ਪਿਆਰ ਨਾਲ ਧੋਤਾ ਜਾ ਸਕਦਾ ਹੈ।

## ਪਉੜੀ ੨੧

ਤੀਰਥ-ਇਸ਼ਨਾਨ, ਤਪ-ਸਾਧਨਾ, ਅਹਿੰਸਾ, ਦਾਨ ਆਦਿ ਕਰਮ-ਕਾਂਡੀ ਸਾਧਨ ਨਾਮ ਦੇ ਮੁਕਾਬਲੇ ਬਿਲਕੁਲ ਤੁੱਛ ਹਨ। ਗੁਰ-ਸ਼ਬਦ ਨੂੰ ਪ੍ਰੇਮ ਨਾਲ ਸੁਣਨ ਅਤੇ ਮੰਨਣ ਨਾਲ ਜੀਵ ਦਾ ਅੰਦਰਲੇ ਆਤਮ-ਤੀਰਥ ਉਤੇ ਇਸ਼ਨਾਨ ਹੋ ਜਾਂਦਾ ਹੈ। ਦੈਵੀ-ਗੁਣ ਪ੍ਰਭੂ ਦੀ ਦੇਣ ਹਨ। ਪ੍ਰਭੂ ਦੀ ਮਿਹਰ-ਦਾਤਿ ਬਗ਼ੈਰ ਜੀਵ ਤੋਂ ਪ੍ਰਭੂ-ਭਗਤੀ ਹੋ ਸਕਣੀ ਅਸੰਭਵ ਹੈ।

ਪ੍ਰਭੂ ਸਤਿ-ਚਿਤ-ਅਨੰਦ ਸਰੂਪ ਹੈ, ਉਸ ਨਾਲ ਜੁੜਨ ਵਾਲੇ ਮਨੁੱਖ ਦੇ ਅੰਦਰ ਵੀ ਇਹ ਰੱਬੀ-ਗੁਣ ਪ੍ਰਵੇਸ਼ ਕਰ ਜਾਂਦੇ ਹਨ।

ਜਗਤ-ਪਸਾਰਾ ਕਦੋਂ ਹੋਂਦ ਵਿਚ ਆਇਆ, ਇਹ ਗੱਲ ਕਰਣਹਾਰ ਕਰਤਾਰ ਤੋਂ ਸਿਵਾ ਕੋਈ ਹੋਰ ਨਹੀਂ ਜਾਣਦਾ। ਸਾਰੀ ਦ੍ਰਿਸ਼ਟਮਾਨ, ਅਦ੍ਰਿਸ਼ਟ ਰਚਨਾ ਦਾ 'ਕਰਤਾ' ਉਸ ਤੋਂ ਸਿਵਾ ਕੋਈ ਹੋਰ ਨਹੀਂ। ਸਭ ਜੀਵ ਉਸ ਕਰਤਾਰ ਦੀ ਬਖ਼ਸ਼ੀ ਕਰਤਾਰੀ ਸ਼ਕਤੀ ਸਦਕਾ ਹੀ ਕੁਝ ਕਰਦੇ ਕਰਾਉਂਦੇ ਹਨ। ਜੇ ਕੋਈ ਹੋਛਾ ਮਨੁੱਖ ਆਪਣੇ ਆਪ ਨੂੰ 'ਕਰਤਾ' ਮੰਨਣ ਦਾ ਭਰਮ ਪਾਲਦਾ ਹੈ ਤਾਂ ਇਹ ਉਸ ਦੀ ਹੋਛੀ ਹਮਾਕਤ ਹੈ, ਜਿਸ ਵਜੋਂ ਉਸ ਨੂੰ ਅੰਤ ਨਮੋਸ਼ੀ ਸਹਿਣੀ ਪੈਂਦੀ ਹੈ। ਆਪਣੇ ਆਪ ਭਾਵੇਂ ਕੋਈ ਵੱਡਾ ਅਕਲਈਆ ਬਣਿਆ ਫਿਰੇ, ਕਾਦਰ

ਅਤੇ ਉਸ ਦੀ ਕੁਦਰਤਿ ਦਾ ਪੂਰਾ ਪੂਰਾ ਵਰਣਨ ਕਰ ਸਕਣਾ ਕਿਸੇ ਦੇ ਵੱਸ ਦੀ ਗੱਲ ਨਹੀਂ।

## ਪਉੜੀ ੨੨-੨੩

ਪ੍ਰਭੂ ਦੀ ਅਨੰਤ ਰਚਨਾ ਵਿਚ ਅਣਗਿਣਤ ਹੀ ਪਤਾਲ ਅਤੇ ਅਕਾਸ਼ ਹਨ। ਪ੍ਰਭੂ-ਰਚਨਾ ਦਾ ਲੇਖਾ ਕੀਤਿਆਂ ਮਨੁੱਖੀ ਅਕਲ ਦੇ ਖੰਭ ਝੜ ਜਾਂਦੇ ਹਨ, ਅੰਤ ਨਹੀਂ ਲਭਦਾ। ਸਲਾਹੁਣ-ਜੋਗ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਤੁਫ਼ੈਲ ਆਤਮ-ਚੇਤਨਾ, ਪਰਮ-ਚੇਤਨਾ ਵਿਚ ਹੀ ਲੀਨ ਹੋ ਜਾਂਦੀ ਹੈ, ਫਿਰ ਇਸ ਦੀ ਅਡਰੀ ਹੋਂਦ ਨਹੀਂ ਰਹਿੰਦੀ, ਜਿਵੇਂ ਨਦੀਆਂ-ਨਾਲੇ ਸਮੁੰਦਰ ਵਿਚ ਪੈਣ ਮਗਰੋਂ ਉਹਨਾਂ ਦੀ ਵੱਖਰੀ ਪਛਾਣ ਹੋਣੀ ਅਸੰਭਵ ਹੋ ਜਾਂਦੀ ਹੈ।

ਬੇਓੜਕ ਧਨ-ਸੰਪਤੀ ਦੇ ਮਾਲਕ ਸ਼ਾਹ ਪਾਤਸ਼ਾਹ, ਜੋ ਧਰਤੀ ਤੋਂ ਇਲਾਵਾ ਸਮੁੰਦਰਾਂ ਉਤੇ ਵੀ ਅਧਿਕਾਰ ਰੱਖਣ ਦੇ ਦਾਅਵੇਦਾਰ ਹੋਣ, ਏਨਾ ਐਸ਼੍ਵਰਜ ਹੋਣ ਦੇ ਬਾਵਜੂਦ ਉਹ ਕੀੜੀ ਵਤ ਤੁੱਛ ਮਨੁੱਖ ਦੀ ਬਰਾਬਰੀ ਨਹੀਂ ਕਰ ਸਕਦੇ, ਜਿਸ ਦੇ ਪੱਲੇ ਪ੍ਰਭੂ-ਸਿਮਰਨ ਦਾ ਧਨ ਹੋਵੇ।

## ਪਉੜੀ ੨੪-੨੫

ਪ੍ਰਭੂ ਅਤੇ ਉਸ ਦਾ ਰੁਤਬਾ ਵੱਡੀ-ਹੂੰ-ਵੱਡਾ ਹੈ। ਉਸ ਦਾ 'ਨਾਉਂ' ਉੱਚੀਂ-ਹੂੰ-ਉੱਚਾ ਹੈ। ਨਾਮ ਅਤੇ ਨਾਮੀ ਪਰਸਪਰ ਅਭੇਦ ਹਨ। ਵੱਡੇ ਪ੍ਰਭੂ ਦਾ ਹਰ ਪੱਖ ਵੱਡਾ, ਅਦਭੁਤ ਅਤੇ ਅਮੁੱਲ ਹੈ, ਉਹ ਸਰਬ-ਕਲਾ-ਸਮਰੱਥ ਦਾਤਾਰ ਹੈ, ਬਾਕੀ ਸਾਰੇ ਅਖੌਤੀ ਸੰਸਾਰੀ ਦਾਤੇ ਉਸ ਦੇ ਦਰ ਦੇ ਮੰਗਤੇ ਹਨ।

ਦੁਖ ਅਤੇ ਭੁਖ ਵੀ ਦਾਤਾਰ-ਪ੍ਰਭੂ ਦੀਆਂ ਦਾਤਾਂ ਹੀ ਹਨ। ਮਾਇਕੀ ਬੰਧਨਾਂ ਦੀ ਕੈਦ ਅਤੇ ਇਸ ਤੋਂ ਛੁਟਕਾਰਾ ਪ੍ਰਭੂ ਦੀ ਰਜ਼ਾਅ ਵਿਚ ਹੀ ਹੁੰਦਾ ਹੈ। ਜਿਸ ਮਨੁੱਖ ਨੂੰ ਦਾਤਾਰ-ਪ੍ਰਭੂ ਤੋਂ ਸਿਫ਼ਤਿ-ਸਾਲਾਹ ਦੀ ਬਖ਼ਸ਼ਸ਼ ਹੋ ਜਾਵੇ, ਉਹ ਜਾਣੋ ਪਾਤਿਸ਼ਾਹਾਂ ਸਿਰ ਪਾਤਿਸ਼ਾਹ ਹੈ।

## ਪਉੜੀ ੨੬

ਅਮੁੱਲ ਪ੍ਰਭੂ ਦੇ ਅਮੁੱਲ ਗੁਣਾਂ ਦਾ ਕਥਨ ਵੇਦ-ਪਾਠੀ ਵਿਦਵਾਨ ਲੋਕੀ ਕਥਨ ਕਰਦੇ ਹਨ। ਕਈ ਬ੍ਰਹਮੇ, ਇੰਦਰ, ਕਾਨ੍ਹ ਅਤੇ ਗੋਪੀਆਂ, ਸ਼ਿਵ ਜੀ ਅਤੇ ਹੋਰ ਜੋਗੀਰਾਜ, ਬੁਧੀਮਾਨ, ਦੇਵਤੇ, ਰਾਖਸ਼ ਅਤੇ ਰਿਸ਼ੀ-ਮੁਨੀ ਉਸ ਦੇ ਗੁਣਾਂ

ਦਾ ਕਥਨ ਨਿਰੰਤਰ ਕਰਦੇ ਰਹਿੰਦੇ ਹਨ, ਪਰ ਪ੍ਰਭੂ-ਗੁਣਾਂ ਦਾ ਪੂਰੇ ਤੌਰ 'ਤੇ ਕਥਨ ਕਰ ਸਕਣਾ, ਕਿਸੇ ਦੇ ਵਸ ਦੀ ਗੱਲ ਨਹੀਂ। ਜੇ ਕੋਈ ਹੋਛਾ ਮਨੁੱਖ ਅਜਿਹਾ ਦਾਅਵਾ ਬੰਨ੍ਹਦਾ ਹੈ ਤਾਂ ਉਸ ਦਾ ਦਾਅਵਾ ਝੂਠਾ ਹੈ ਅਤੇ ਉਹ ਝੂਠਾ ਦਾਅਵੇਦਾਰ ਮੂਰਖਾਂ ਸਿਰ ਮੂਰਖ ਹੈ।

## ਪਉੜੀ ੨੭

ਉਹ ਦਰ-ਘਰ (ਸਚੁ) ਕੇਹਾ ਅਨੂਪਮ ਹੈ ਜਿਥੇ ਟਿਕ ਕੇ ਇਹ ਅਨੁਭਵ ਹੁੰਦਾ ਹੈ ਕਿ ਸਾਰੀ ਪਰਕ੍ਰਿਤੀ ਪ੍ਰਭੂ ਦੇ ਅਮੋਲਕ ਗੁਣਾਂ ਦਾ ਗਾਇਨ ਕਰ ਕੇ ਉਸ ਨੂੰ ਚਿਤ ਵਿਚ ਸਮ੍ਹਾਲ ਰਹੀ ਹੈ ਅਤੇ ਪ੍ਰਭੂ ਸਭਨਾਂ ਦੀ ਨਿਰੰਤਰ ਸਾਰ-ਸੰਭਾਲ ਕਰ ਰਿਹਾ ਹੈ। ਪਉਣ, ਪਾਣੀ, ਅਗਨੀ, ਧਰਮ-ਰਾਜਾ, ਚਿਤੁ, ਗੁਪਤੁ, ਈਸ਼ਰ, ਬ੍ਰਹਮਾ, ਇੰਦਰ, ਸਿਧ, ਸਾਧ, ਜਤੀ, ਸਤੀ, ਸੰਤੋਖੀ, ਮਹਾਬਲੀ ਸੂਰਮੇ, ਪੰਡਿਤ, ਰਿਸ਼ੀ-ਮੁਨੀ, ਤਿੰਨਾਂ ਲੋਕਾਂ ਦੀਆਂ ਸੁੰਦਰੀਆਂ, ਖੰਡ, ਬ੍ਰਹਮੰਡ, ਚਾਰੇ ਖਾਣੀਆਂ, ਇਹ ਸਾਰੇ ਨਿਰੰਤਰ ਆਪੋ ਆਪਣੇ ਢੰਗ-ਤਰੀਕੇ ਨਾਲ ਜੁਗਾਂ ਜੁਗਾਂਤਰਾਂ ਤੋਂ ਨਿਰੰਤਰ ਪ੍ਰਭੂ ਦੇ ਗੁਣਾਂ ਦਾ ਗਾਇਨ ਕਰ ਰਹੇ ਹਨ। ਗੁਣ ਗਾਇਨ ਕਰਨ ਵਾਲਿਆਂ ਦਾ ਇਹ ਟੂਕ-ਮਾਤ੍ਰ ਵਰਣਨ ਹੈ। ਪੂਰਾ ਵਰਣਨ ਹੋ ਸਕਣਾ ਸੰਭਵ ਨਹੀਂ। ਪ੍ਰਭੂ ਦੀ ਮਿਹਰ ਸਦਕਾ ਹੀ ਕਿਸੇ ਨੂੰ ਗੁਣ ਗਾਉਣ ਦੀ ਦਾਤਿ ਨਸੀਬ ਹੁੰਦੀ ਹੈ। ਗੁਣ ਗਾਇਨ ਕਰਨ ਵਾਲੇ ਪ੍ਰਭੂ ਨੂੰ ਪਿਆਰੇ ਲਗਦੇ ਹਨ, ਕਿਉਂਜੁ ਗੁਣ-ਗਾਨ ਪ੍ਰਭੂ ਦਾ ਰਜ਼ਾਈ-ਹੁਕਮ ਹੈ।

ਸਦੀਵਕਾਲ ਸਤਿ (ਸਦਾ-ਥਿਰ) ਪ੍ਰਭੂ ਬਹੁ-ਰੰਗੀ ਚਰਾਚਰ ਰਚਨਾ ਰਚ ਕੇ ਆਪਣੇ ਹੁਕਮ ਵਿਚ ਚਲਾ ਰਿਹਾ ਹੈ। ਉਸ ਦੀ ਰਜ਼ਾਅ ਵਿਚ ਰਾਜ਼ੀ ਰਹਿਣਾ ਹੀ ਸ੍ਰੇਸ਼ਟ ਕਰਮ ਹੈ।

## ਪਉੜੀ ੨੮

ਗੁਰਮਤਿ-ਜੋਗ ਲਈ ਵਿਖਾਵੇ ਦੇ ਬਾਹਰਲੇ ਚਿੰਨ੍ਹਾਂ ਦੀ ਬਜਾਏ ਅੰਦਰਲੇ ਦੈਵੀ-ਗੁਣਾਂ ਦੀ ਧਾਰਨਾ ਜ਼ਰੂਰੀ ਹੈ। ਸੰਤੋਖ ਦੀ ਮੁੰਦਰਾ, ਸਰਮ (ਉਦਮ) ਦਾ ਖੱਪਰ, ਧਿਆਨ ਦੀ ਸੁਆਹ, ਕਾਲ ਦੀ ਖਿੰਥਾ ਧਾਰਨ ਕਰਨ ਦਾ ਉਪਦੇਸ਼ ਹੈ। ਦੇਹੀ ਨੂੰ ਪ੍ਰਭੂ-ਮਿਲਾਪ ਲਈ ਕੁਆਰੀ (ਗੁਰਮਤਿ ਜੋਗ ਕਮਾਉਣ ਦਾ ਵਸੀਲਾ), ਦ੍ਰਿੜ ਭਰੋਸੇ ਨੂੰ ਜੋਗ ਦੀ ਜੁਗਤੀ ਅਤੇ ਡੰਡਾ ਬਣਾਉਣਾ ਚਾਹੀਏ। ਸਾਰੀ ਲੋਕਾਈ ਨੂੰ ਬ੍ਰਹਮ-ਵਿਦਿਆ ਦੀ ਪ੍ਰਾਪਤੀ ਦਾ ਸਾਂਝੀਵਾਲ ਜਾਣਨਾ ਇਹ ਗੁਰਮਤਿ-ਜੋਗ

ਦਾ ਆਈ-ਪੰਥ ਹੈ। ਮਨ ਜਿਤਣ ਨਾਲ ਜਾਣੋ ਸਾਰਾ ਜਗਤ ਜਿਤ ਲਿਆ। ਸਾਰੀ ਸ੍ਰਿਸ਼ਟੀ ਨੂੰ ਹੁਕਮ-ਨੱਥ ਵਿਚ ਨਥ ਕੇ ਚਲਾਉਣ ਵਾਲਾ ਨਾਥਾਂ-ਸਿਰ-ਨਾਥ ਕੇਵਲ ਉਹ ਪ੍ਰਭੂ ਹੈ ਜੋ ਸਭ ਦਾ ਮੂਲ-ਮੁੱਢ ਹੈ, ਰੂਪ ਰੰਗ ਤੋਂ ਨਿਆਰਾ ਹੈ ਅਤੇ ਸਦੀਵਕਾਲ ਸੱਚ ਦੀ ਵੇਸ-ਭੂਸ਼ਾ (ਪਹਿਨਣ-ਪੋਸ਼ਣ) ਵਾਲਾ ਹੈ। ਉਸ ਨੂੰ ਸਦ ਨਮਸਕਾਰ!

## ਪਉੜੀ ੨੯

ਗੁਰਮੁਖਿ-ਜੋਗੀ ਲਈ ਆਤਮ-ਗਿਆਨ ਹੀ ਆਦਰਸ਼ਕ ਭੋਜਨ ਹੈ। ਜੀਅ-ਦਇਆ ਆਤਮ-ਪਦਾਰਥ ਦੀ ਵਰਤਾਵੀ ਹੈ। ਹਰੇਕ ਦੇ ਅੰਦਰ ਨਿਰੰਤਰ ਵਜਦੀ ਸ਼ਬਦ-ਧੁਨਿ ਆਦਰਸ਼ਕ ਨਾਦ ਹੈ। ਰਿਧੀ ਸਿਧੀ ਹੋਛਾ ਚਸਕਾ ਹੈ। ਜਗਤ ਦੇ ਮਾਲਕ ਵਲੋਂ ਸੰਜੋਗ (ਮਿਲਾਪ ਦਾ ਅਟੱਲ ਨੇਮ) ਅਤੇ ਵਿਜੋਗ (ਵਿਛੋੜੇ ਦਾ ਅਟੱਲ ਨੇਮ) ਦੁਆਰਾ ਸੰਸਾਰ ਦੀ ਪਰਕ੍ਰਿਆ ਚਲਾਈਦੀ ਹੈ। ਹਰੇਕ ਮਨੁੱਖ ਨੂੰ ਧੁਰੋਂ ਲਿਖੇ ਕਰਮ-ਲੇਖ ਅਨੁਸਾਰ ਹੀ ਛਾਂਦਾ ਮਿਲਦਾ ਹੈ।

## ਪਉੜੀ ੩੦

ਬ੍ਰਹਮਾ, ਬਿਸ਼ਨ, ਮਹੇਸ਼—ਇਹ ਤਿੰਨੇ ਦੇਵਤੇ ਤ੍ਰਿਗੁਣੀ-ਮਾਇਆ ਦੇ ਚੇਲੇ ਹਨ। ਇਹ ਪ੍ਰਬਲ ਮਾਇਆ ਅਤੇ ਉਸ ਦੇ ਤਿੰਨੇ ਚੇਲੇ ਪ੍ਰਭੂ ਦੇ ਹੁਕਮ ਅਧੀਨ ਉਸ ਵਲੋਂ ਸਉਂਪੀ ਹੋਈ ਕਾਰ ਹੀ ਕਮਾਉਂਦੇ ਹਨ।

## ਪਉੜੀ ੩੧

ਸਿਰਜਣਹਾਰ-ਪ੍ਰਭੂ ਦਾ ਟਿਕਾਣਾ ਅਤੇ ਉਸ ਦੇ ਅਮੁੱਕ ਭੰਡਾਰੇ ਹਰੇਕ ਬ੍ਰਹਮੰਡ-ਭਵਨ ਵਿਚ ਮੌਜੂਦ ਹਨ। ਕਰਤਾਰ ਆਪਣੀ ਰਚਨਾ ਦੀ ਨਿਰੰਤਰ ਦੇਖ-ਭਾਲ ਅਤੇ ਸਾਰ-ਸੰਭਾਲ ਕਰਦਾ ਹੈ।

## ਪਉੜੀ ੩੨

ਪ੍ਰਭੂ ਨਾਲ ਇਕ-ਮਿਕਤਾ ਪ੍ਰਾਪਤ ਕਰਨ ਲਈ ਇਕੱਲੀ ਜੀਭ ਨਾਲ ਹੀ ਨਹੀਂ, ਰੋਮ ਰੋਮ ਨਾਲ ਜਾਪ ਕਰਨਾ ਜ਼ਰੂਰੀ ਹੈ। ਪਰ ਇਹ ਅਜਪਾ-ਜਾਪ ਦੀ ਦਾਤਿ ਆਪਣੇ ਕਿਸੇ ਜਤਨ, ਜਾਂ ਚਤੁਰਾਈ ਦੇ ਬਲ-ਬੋਤੇ 'ਤੇ ਨਹੀਂ, ਕੇਵਲ ਪ੍ਰਭੂ ਦੀ ਮਿਹਰ ਦੀ ਨਦਰਿ ਦੁਆਰਾ ਪ੍ਰਾਪਤ ਹੋ ਸਕਦੀ ਹੈ। 'ਨਦਰਿ' ਦੇ ਗੁਰਮਤਿ-

ਸਿਧਾਂਤ ਦੀ ਸੋਝੀ ਤੋਂ ਵਿਰਵੇ ਹਉ-ਗ੍ਰਸਤ ਮਨੁੱਖਾਂ ਦੀ ਅਜਪਾ-ਜਾਪ, ਅਥਵਾ, ਗਗਨ-ਉਡਾਰੀ ਦੀ ਸ਼ੇਖ਼ੀ ਨਿਰਾ ਝੂਠ ਹੀ ਹੁੰਦਾ ਹੈ।

## ਪਉੜੀ ੩੩

ਹਰੇਕ ਮਨੁੱਖ ਪ੍ਰਭੂ ਦੀ ਕਠ-ਪੁਤਲੀ ਹੈ। ਬੋਲਣ ਵਿਚ, ਚੁਪ ਰਹਿਣ ਵਿਚ, ਜੀਵਣ ਵਿਚ, ਮਰਨ ਵਿਚ, ਮੰਗਣ ਵਿਚ, ਦੇਣ ਵਿਚ, ਸੁਰਤੀ ਲਾਉਣ ਵਿਚ, ਗਿਆਨ-ਵੀਚਾਰ ਵਿਚ, ਮਨੁੱਖ ਦਾ ਆਪਣਾ ਵਸੀਕਾਰ ਨਹੀਂ ਹੁੰਦਾ। ਸਭ ਕੁਝ ਪ੍ਰਭੂ ਦੇ ਹੱਥ-ਵਸ ਹੈ, ਉਹ ਆਪਣੀ ਵਿਉਂਤ ਵਿਚ ਸਭਨਾਂ ਜੀਵ-ਜੰਤੂਆਂ ਨੂੰ ਚਲਾਉਂਦਾ ਹੈ। ਆਪਣੇ ਆਪ ਵਿਚ ਨਾ ਕੋਈ ਉਤਮ ਹੈ ਨਾ ਨੀਚ।

## ਪਉੜੀ ੩੪-੩੭

ਇਹਨਾਂ ਚਹੁੰਆਂ ਪਉੜੀਆਂ ਵਿਚ ਪੰਜ-ਖੰਡਾਂ ਦਾ ਵਰਣਨ ਹੈ। ਇਹ ਪੰਜੇ ਖੰਡ [ਧਰਮ-ਖੰਡ, ਗਿਆਨ-ਖੰਡ, ਸਰਮ-ਖੰਡ, ਕਰਮ-ਖੰਡ ਅਤੇ ਸਚ-ਖੰਡ] ਭੌਤਕ ਅਕਾਰ ਵਾਲੇ ਨਹੀਂ, ਇਸ ਲਈ ਇਹ ਪੰਜ-ਭੂਤਕੀ ਨੇਤ੍ਰਾਂ ਨਾਲ ਵੇਖੇ ਨਹੀਂ ਜਾ ਸਕਦੇ। ਇਹ ਦਿੱਬ (ਨੂਰੀ)-ਮੰਡਲ ਹਨ, ਜੋ ਨਾਮ-ਬਾਣੀ ਦੀ ਅਤੁੱਟ ਕਮਾਈ ਕਰਨ ਵਾਲੇ ਅਭਿਆਸੀ ਗੁਰਸਿੱਖਾਂ ਨੂੰ ਸੁਰਤਿ-ਨੇਤ੍ਰਾਂ ਰਾਹੀਂ ਦ੍ਰਿਸ਼ਟੀ ਗੋਚਰੇ ਹੁੰਦੇ ਹਨ।

### *ਧਰਮ-ਖੰਡ*

ਕੁਦਰਤਿ-ਪਸਾਰੇ ਵਿਚ ਕਰਤਾ ਪੁਰਖ ਵਲੋਂ ਸਿਰਜੀ ਧਰਮ-ਖੰਡ ਰੂਪੀ ਸੱਚੀ ਧਰਮ-ਸਾਲ ਨੂਰੀ-ਧਰਤੀ ਹੈ। ਵੱਖ ਵੱਖ ਖੰਡਾਂ ਬ੍ਰਹਮੰਡਾਂ ਵਿਚਲੇ ਵੱਖ ਵੱਖ ਰੂਪਾਂ-ਰੰਗਾਂ, ਜਾਤਾਂ-ਜਿਨਸਾਂ ਅਤੇ ਨਾਵਾਂ-ਥਾਵਾਂ ਦੇ ਜੀਵ ਜੀਵਨ-ਯਾਤਰਾ ਸੰਪੂਰਨ ਕਰਨ ਮਗਰੋਂ ਇਸ ਨੂਰੀ ਧਰਮ-ਸਾਲ ਧਰਤੀ ਵਿਚ ਪ੍ਰਵੇਸ਼ ਕਰਦੇ ਹਨ, ਜਿਥੇ ਉਹਨਾਂ ਦੇ ਕੀਤੇ ਕਰਮਾਂ ਦਾ ਲੇਖਾ-ਜੋਖਾ ਧਰਮ-ਨਿਆਉਂ ਅਧੀਨ ਹੁੰਦਾ ਹੈ, ਕੱਚੇ ਪੱਕੇ ਦੀ ਪਰਖ ਹੁੰਦੀ ਹੈ।

ਨਾਮ-ਬਾਣੀ ਦੇ ਅਭਿਆਸ ਰਾਹੀਂ ਜੀਵਨ-ਯਾਤਰਾ ਸਫਲ ਕਰ ਕੇ ਪ੍ਰਵਾਨ ਚੜ੍ਹੇ ਪੰਚ-ਜਨਾਂ ਦੇ ਦਿਬ-ਮੂਰਤੀ ਨੂਰੀ ਮਸਤਕਾਂ ਉਤੇ ਸੱਚੇ ਸਾਹਿਬ ਦਾ ਨਦਰਿ-ਨੀਸ਼ਾਨ ਏਥੇ ਉੱਕਰਿਆ ਜਾਂਦਾ ਹੈ।

## *ਗਿਆਨ-ਖੰਡ*

ਧਰਮ-ਖੰਡ ਦੀ ਸੱਚੀ ਧਰਮ-ਸਾਲ ਧਰਤੀ ਵਿਚ ਪਰਵਾਨੇ ਅਤੇ ਨਦਰਿ-ਨੀਸ਼ਾਨੇ ਪੰਚ ਜਨਾਂ ਨੂੰ ਫਿਰ ਗ਼ੈਬੀ-ਗਿਆਨ ਦੇ ਪ੍ਰਕਾਸ਼ ਵਾਲੇ ਗਿਆਨ-ਖੰਡ ਵਿਚ ਪ੍ਰਵੇਸ਼ ਨਸੀਬ ਹੁੰਦਾ ਹੈ। ਉਹਨਾਂ ਨੂੰ ਗਿਆਨ-ਪ੍ਰਚੰਡ ਦਿੱਬ-ਚਖਸ਼ੂਆਂ ਰਾਹੀਂ ਅਦਭੁਤ ਅਤੇ ਅਨੰਦ-ਦਾਇਕ ਗਿਆਨ-ਚਮਤਕਾਰ ਦ੍ਰਿਸ਼ਟੀ ਗੋਚਰ ਹੁੰਦੇ ਹਨ।

ਗਿਆਨ-ਖੰਡ ਦੇ ਗਿਆਨ-ਵਰਤਾਰੇ ਵਿਚ ਅਣਗਿਣਤ ਪ੍ਰਕਿਰਤਕ-ਤੱਤ : ਪਉਣਾਂ, ਪਾਣੀ, ਅਗਨੀਆਂ, ਖਾਣੀਆਂ, ਬਾਣੀਆਂ, ਕਰਮ-ਧਰਤੀਆਂ, ਸੁਮੇਰ ਪਰਬਤ, ਚੰਦ, ਸੂਰ ਅਤੇ ਰਤਨ-ਸਾਗਰ ਸਾਮਰਤੱਖ ਹੁੰਦੇ ਹਨ।

ਅਣਗਿਣਤ ਬ੍ਰਹਮੇ, ਵਿਸ਼ਨੂੰ, ਸ਼ਿਵ, ਸਿਧ, ਬੁਧ (ਬੁਧੀਮਾਨ), ਨਾਥ, ਦੇਵੀ ਦੇਵਤੇ, ਦੈਂਤ, ਧ੍ਰੂ ਅਤੇ ਉਸ ਦੇ ਉਪਦੇਸ਼-ਕਰਤਾ (ਨਾਰਦ) ਅਤੇ ਸ਼ਾਹ ਪਾਤਿਸ਼ਾਹ ਸਚੇ ਸਾਹਿਬ ਦੀ ਹੁਕਮ-ਕਾਰ ਕਮਾਉਂਦੇ ਦਿਸਦੇ ਹਨ।

## *ਸਰਮ-ਖੰਡ*

ਗਿਆਨ-ਖੰਡ ਦੇ ਗਿਆਨ-ਪ੍ਰਚੰਡੀ ਵਿਸਮਾਦੀ ਕੌਤਕਾਂ ਨਾਲ ਬਿਸਮ-ਬਿਸਮਾਦ ਹੋਏ ਪੰਚ ਜਨਾਂ ਨੂੰ ਫਿਰ ਸਰਮ-ਖੰਡ ਵਿਚ ਪ੍ਰਵੇਸ਼ ਮਿਲਦਾ ਹੈ। ਸਰਮ-ਖੰਡ ਦੀ ਬਣਤਰ ਨਿਰਾ ਨੂਰ ਹੀ ਨੂਰ ਹੈ। ਇਸ ਨੂੰ ਮਿਹਨਤ-ਮੁਸ਼ੱਕਤ ਦਾ ਖੰਡ ਸਮਝਣ-ਸਮਝਾਉਣ ਵਾਲੇ ਵੀਰ ਟਪਲਾ ਖਾਂਦੇ ਹਨ, ਕਿਉਂਜੁ ਮਿਹਨਤ-ਮੁਸ਼ੱਕਤ ਦਾ ਮੰਡਲ ਤਾਂ ਸੰਸਾਰ-ਕਰਮ-ਖੇਤਰ ਹੈ। ਸਰਮ-ਖੰਡ ਵਿਚ ਤਾਂ ਪ੍ਰਵੇਸ਼ ਹੀ ਜੀਵਨ-ਕਾਲ ਵਿਚ ਕੀਤੀ ਕਰੜੀ ਨਾਮ-ਘਾਲਨਾ ਦੇ ਫਲ-ਸਰੂਪ ਮਿਲਦਾ ਹੈ। ਫਿਰ ਹੋਰ ਘਾਲਣਾ ਕਾਹਦੀ ? 'ਸਰਮ' ਸ਼ਬਦ ਵਾਸਤਵ ਵਿਚ ਸੰਸਕ੍ਰਿਤ ਸ਼ਬਦ 'ਸ਼ਰਮ੍-ਮਨ੍' ਦਾ ਪੰਜਾਬੀ ਰੂਪਾਂਤਰ ਹੈ, ਜਿਸ ਦਾ ਅਰਥ 'ਖੁਸ਼ੀ-ਅਨੰਦ' ਹੈ। ਸੋ, ਸਰਮ-ਖੰਡ ਰੱਬੀ-ਖੁਸ਼ੀ ਅਤੇ ਅਨੰਦ ਦਾ ਮੰਡਲ ਹੈ।

ਸਰਮ-ਖੰਡ ਵਿਚ ਅਭਿਆਸੀ-ਜਨਾਂ ਦੀ ਸੁਰਤਿ, ਮਤਿ ਅਤੇ ਮਨੀਖਿਆ (ਮਨ ਦੀ ਉਹ ਹਾਲਤ ਜਿਸ ਵਿਚ ਇੱਛਾ ਪ੍ਰਧਾਨ ਹੈ) ਅਤੇ ਬੁਧਿ ਦੀ ਨੂਰੀ ਘਾੜਤ ਘੜੀ ਜਾਂਦੀ ਹੈ। ਉਥੇ ਦੈਵੀ-ਗੁਣਾਂ-ਸੰਪੰਨ ਸੁਰਾਂ ਅਤੇ ਦਿਬ-ਜੋਤਿ ਪ੍ਰਕਾਸ਼ਨੀ ਸਿਧੀ ਨੂੰ ਪ੍ਰਾਪਤ ਹੋਏ ਸਿੱਧਾਂ ਵਾਲੀ ਆਤਮ-ਸੋਝੀ ਘੜੀ ਜਾਂਦੀ ਹੈ। ਸਰਮ-ਖੰਡ ਦੀ ਗਹਿਣ-ਗਤਿ ਕਥਨ-ਕਹਿਣ ਤੋਂ ਬਾਹਰ ਹੈ।

### ਕਰਮ-ਖੰਡ

ਕਰਮ-ਖੰਡ ਰੱਬੀ ਬਖ਼ਸ਼ਸ਼ ਦਾ ਖੰਡ ਹੈ। ਏਥੇ ਆਤਮ-ਬਲ ਦੀ ਪ੍ਰਧਾਨਤਾ ਹੈ। ਇਸ ਖੰਡ ਵਿਚ ਆਤਮ-ਜੇਤੂ ਮਹਾ-ਬਲੀ ਸੂਰਮੇ ਵਸਦੇ ਹਨ। ਕਾਮਾਦਿਕ ਵੈਰੀਆਂ ਨੂੰ ਪਛਾੜ ਕੇ ਆਤਮ-ਪਰਮਾਤਮ ਦੀ ਸੰਧੀ ਮਿਲਾਉਣ ਵਾਲੇ ਇਹਨਾਂ ਜੋਧਿਆਂ ਦੇ ਰਗੋ-ਰੇਸ਼ੇ ਵਿਚ ਰਮਤ-ਰਾਮ ਓਤਿ-ਪੋਤਿ ਸਮਾਇਆ ਹੁੰਦਾ ਹੈ। ਇਹਨਾਂ ਪ੍ਰੀਤਵਾਨਾਂ ਦੀਆਂ ਸੁਰਤਾਂ ਵਾਹਿਗੁਰੂ ਦੀ ਮਹਿਮਾ ਵਿਚ ਸੀਤੀਆਂ-ਪ੍ਰੋਤੀਆਂ ਹੁੰਦੀਆਂ ਹਨ, ਜਿਸ ਦੇ ਫਲ-ਸਰੂਪ ਉਹਨਾਂ ਦੇ ਨੂਰੋ-ਨੂਰ ਹੋਏ ਦਿੱਬ-ਸਰੂਪਾਂ ਦੀ ਝਾਲ ਨਹੀਂ ਝਲੀ ਜਾਂਦੀ। ਆਤਮ-ਤਲ ਉਤੇ ਰਮਤ-ਰਾਮ ਨਾਲ ਇਕ-ਮਿਕ ਹੋਇਆਂ ਨੂੰ ਨਾ ਕਿਸੇ ਠੱਗੀ-ਠੌਰੀ ਦਾ ਸੰਸਾ ਵਿਆਪਦਾ ਹੈ, ਨਾ ਮੌਤ ਦਾ ਡਰ। ਕਈ ਲੋਕਾਂ (ਖੰਡਾਂ ਬ੍ਰਹਮੰਡਾਂ) ਦੇ ਭਗਤ-ਜਨ ਏਥੇ ਸੱਚੇ ਪ੍ਰਭੂ ਨਾਲ ਨਿਰੰਤਰ ਆਤਮ-ਕੇਲ ਕਰਦੇ ਹਨ।

### ਸਚ-ਖੰਡ

ਸਚ-ਖੰਡ ਸਾਰੇ ਜੋਤਿ-ਮੰਡਲਾਂ ਦਾ ਸਿਖਰਲਾ ਖੰਡ ਹੈ। ਸ੍ਰੀ ਜਪੁ ਜੀ ਸਾਹਿਬ ਦੀ ੩੭ਵੀਂ ਪਉੜੀ ਵਿਚ ਕਰਮ-ਖੰਡ ਅਤੇ ਸਚ-ਖੰਡ ਦਾ ਸਾਂਝਾ ਵਰਣਨ ਹੈ, ਜਿਸ ਤੋਂ ਵਿਦਤ ਹੁੰਦਾ ਹੈ ਕਿ ਇਹਨਾਂ ਦੋਹਾਂ ਖੰਡਾਂ ਦੀ ਪਰਸਪਰ ਸਾਂਝ ਹੈ। ਆਪੋ ਆਪਣੀ ਵਖਰੀ ਹੋਂਦ-ਆਭਾ ਦੇ ਬਾਵਜੂਦ ਇਹਨਾਂ ਦੀ ਪਰਸਪਰ ਅਭੇਦਤਾ ਹੈ। ਸਚ-ਖੰਡ ਨਿਰੰਕਾਰ ਦਾ ਨਿਵਾਸ-ਅਸਥਾਨ ਹੈ। ਇਹ ਖੰਡ ਨਾਮ-ਬਾਣੀ ਦੀ ਅਤੁੱਟ ਕਮਾਈ ਸਦਕਾ ਸਚਿਆਰ-ਪਦ ਨੂੰ ਪ੍ਰਾਪਤ ਹੋ ਕੇ ਪ੍ਰਵਾਣ ਪਏ ਭਗਤ-ਜਨਾਂ ਲਈ ਨਿਰੰਕਾਰ ਦੀ ਸਨਮੁਖ ਹਜ਼ੂਰੀ ਅਤੇ ਦਰਸ-ਮਿਲਾਪ ਦਾ ਪਰਮ-ਅਨੰਦੀ ਸੁਭਾਗ-ਮੰਡਲ ਹੈ। ਏਥੇ ਨਿਰੰਕਾਰ ਆਪਣੀ ਰਚੀ ਕੁਲ ਕਾਇਨਾਤ ਦੀ ਦੇਖ-ਭਾਲ ਕਰ ਕੇ ਅਤੇ ਆਪਣੇ ਖ਼ਾਸੁਲ-ਖ਼ਾਸ ਭਗਤ ਜਨਾਂ ਉਤੇ ਨਿਹਾਲਵੀਂ ਦ੍ਰਿਸ਼ਟੀ ਕਰ ਕਰ ਕੇ ਵਿਗਸਦਾ ਹੈ। ਏਥੇ ਨਿਰੰਕਾਰ ਦੇ ਵੈਰਾਟ-ਰੂਪ ਵਿਚ ਅਨੰਤ ਖੰਡ ਮੰਡਲ ਸਮਾਏ ਦ੍ਰਿਸ਼ਟੀਮਾਨ ਹੁੰਦੇ ਹਨ। ਏਥੋਂ ਹਰ ਪਾਸੇ ਹੁਕਮ ਦੀ ਕਾਰ ਹੁੰਦੀ ਪ੍ਰਤਖ ਦਿਸਦੀ ਹੈ। ਸਚ-ਖੰਡ ਦੇ ਵਰਤਾਰੇ ਦਾ ਪੂਰਨ ਤੌਰ 'ਤੇ ਬਿਆਨ ਕਰ ਸਕਣਾ ਅਤਿ-ਕਠਨ ਹੈ।

## ਪਉੜੀ ੩੮

ਇਸ ਪਉੜੀ ਵਿਚ ਰੱਬੀ-ਟਕਸਾਲ ਦਾ ਵਰਣਨ ਹੈ। ਟਕਸਾਲ ਦਾ ਅਰਥ ਹੈ—ਸਰਕਾਰ ਵਲੋਂ ਪ੍ਰਵਾਣਤ ਉਹ ਸੰਸਥਾ, ਜਿਥੇ ਕਿਸੇ ਦੇਸ਼ ਦਾ ਪ੍ਰਚਲਤ ਸਿੱਕਾ

ਘੜਿਆ ਜਾਂਦਾ ਹੈ। ਟਕਸਾਲ ਵਿਚ ਭੱਠੀ, ਅਹਰਣ, ਹਥੌੜੇ, ਅੱਗ, ਧੌਂਕਣੀ, ਕੁਠਾਲੀ ਦੀ ਸਹਾਇਤਾ ਨਾਲ ਸੁਨਿਆਰੇ ਦੁਆਰਾ ਕਿਸੇ ਧਾਤ ਤੋਂ ਪ੍ਰਵਾਣਤ ਸਿੱਕਾ ਘੜਿਆ ਜਾਂਦਾ ਹੈ, ਜਿਸ ਉਤੇ ਸ਼ਾਹੀ ਮੁਹਰ ਲਗਣ ਮਗਰੋਂ ਉਹ ਪ੍ਰਵਾਣਤ ਸਿੱਕਾ ਬਣਦਾ ਹੈ। ਇਸ ਅਲੰਕਾਰ ਨੂੰ ਲੈ ਕੇ ਇਸ ਪਉੜੀ ਵਿਚ ਸ਼ਬਦ ਅਥਵਾ ਮਨੁੱਖੀ ਮਨ ਨੂੰ ਰੱਬੀ ਟਕਸਾਲ ਵਿਚ ਘੜਨ ਦੀ ਜੁਗਤੀ ਦਰਸਾਈ ਗਈ ਹੈ। ਇਸ ਰੱਬੀ ਘਾੜਤ ਲਈ ਲੋੜੀਂਦੇ ਸਾਜ-ਸਮਾਨ ਦਾ ਵੇਰਵਾ ਇਸ ਪ੍ਰਕਾਰ ਹੈ :

| **ਦੁਨਿਆਵੀ ਟਕਸਾਲ ਦਾ ਸਾਜ਼-ਸਮਾਨ** | **ਰੱਬੀ ਟਕਸਾਲ ਦਾ ਸਾਜ਼-ਸਮਾਨ** |
|---|---|
| ਪਹਾਰਾ (ਭੱਠੀ) | ਜਤ |
| ਸੁਨਿਆਰਾ | ਧੀਰਜ |
| ਅਹਰਣਿ | ਮਤਿ |
| ਹਥੀਆਰ (ਹਥੌੜਾ) | ਵੇਦ (ਗੁਰੂ-ਗਿਆਨ) |
| ਖਲਾ (ਧੌਂਕਣੀ) | ਭਾਉ (ਰੱਬੀ-ਡਰ) |
| ਅਗਨੀ | ਤਪ-ਤਾਉ (ਕਰੜੀ-ਘਾਲਣਾ, ਗੁਰੂ ਦੀ ਦੱਸੀ ਸੇਵਾ) |
| ਭਾਂਡਾ (ਕੁਠਾਲੀ) | ਭਾਉ (ਪ੍ਰੇਮ) |
| ਲੋੜੀਂਦਾ ਮਸਾਲਾ (ਸੁਹਾਗਾ ਆਦਿ) | ਅੰਮ੍ਰਿਤ-ਨਾਮ |
| ਕੋਈ ਧਾਤ | ਸ਼ਬਦ (ਸੰਕਲਪ ਕਰਨ ਵਾਲਾ—ਮਨ) |

***ਨੋਟ :*** ਇਥੇ 'ਸਬਦੁ' ਤੋਂ ਭਾਵ ਗੁਰ-ਸ਼ਬਦ ਨਹੀਂ, ਇਥੇ 'ਸਬਦੁ' ਦਾ ਅਰਥ ਹੈ 'ਸੰਕਲਪ ਕਰਨ ਵਾਲਾ—ਮਨ'।

ਮਨ ਦੀ ਅਨੂਠੀ ਘਾੜਤ ਘੜਨ ਦੀ ਨਾ ਤਾਂ ਕਿਸੇ ਦੀ ਰੁਚੀ ਹੁੰਦੀ ਹੈ ਅਤੇ ਨਾ ਹੀ ਕਿਸੇ ਅੰਦਰ ਏਨੀ ਸਮਰੱਥਾ ਹੁੰਦੀ ਹੈ। ਮਨ ਨੂੰ ਘੜਨ ਦੀ ਵਿਲੱਖਣ ਅਤੇ ਵਚਿੱਤ੍ਰ ਕਾਰ ਉਹਨਾਂ ਵਡਭਾਗੇ ਮਨੁੱਖਾਂ ਨੂੰ ਨਸੀਬ ਹੁੰਦੀ ਹੈ ਜਿਨ੍ਹਾਂ ਉਤੇ ਕਰਤਾ ਪੁਰਖ ਦੀ ਮਿਹਰ ਦੀ ਨਜ਼ਰ ਹੋਵੇ। ਜਿਨ੍ਹਾਂ ਦਾ ਮਨ ਰੱਬੀ-ਟਕਸਾਲ ਵਿਚ ਘੜਿਆ ਜਾਂਦਾ ਹੈ, ਉਹਨਾਂ ਨੂੰ ਨਦਰਾਲੂ ਪ੍ਰਭੂ ਮਿਹਰ ਦੀ ਨਦਰਿ ਨਾਲ ਨਿਹਾਲੋ ਨਿਹਾਲ ਕਰ ਦੇਂਦਾ ਹੈ।

## ਅੰਤਮ ਸਲੋਕੁ

ਮਨੁੱਖੀ ਸ਼ਖ਼ਸੀਅਤ ਦੇ ਦੋ ਪ੍ਰਮੁਖ ਅੰਗ ਹਨ—ਸਰੀਰ ਅਤੇ ਆਤਮਾ। ਜਿਵੇਂ

ਮਨੁੱਖੀ ਸ਼ਖ਼ਸੀਅਤ ਦੇ ਬਾਹਰਮੁਖੀ ਅੰਗ—ਸਰੀਰ—ਲਈ ਪ੍ਰਾਣ ਗੌਰਵ-ਮਈ ਅਨਸਰ ਹੈ, ਜਿਵੇਂ ਪਾਣੀ ਦਾ ਪਿਤਾ ਸਮਾਨ ਅਤੇ ਧਰਤੀ ਦਾ ਮਾਤਾ ਸਮਾਨ ਮਹੱਤਵ ਹੈ, ਤਿਵੇਂ ਹੀ ਅੰਤਰ-ਮੁਖੀ ਅੰਗ ਆਤਮਾ ਲਈ ਗੁਰ-ਸ਼ਬਦ ਗੁਰੂ ਹੈ, ਪਾਣੀ (ਨਾਮ-ਜਲ) ਅਤੇ ਧਰਤੀ (ਧੀਰਜ ਅਤੇ ਨ੍ਰਿਮਤਾ) ਮਹੱਤਵ ਪੂਰਣ ਹੈ।

**ਪਉਨ ਗੁਰੂ ਗੁਰ ਸਬਦ ਹੈ ਵਾਹਿਗੁਰੂ ਗੁਰ ਸਬਦ ਸੁਣਾਇਆ ॥**
**ਪਾਣੀ ਪਿਤਾ ਪਵਿਤ੍ਰ ਕਰਿ ਗੁਰਮੁਖਿ ਪੰਥਿ ਨਿਵਾਣਿ ਚਲਾਇਆ ॥**
**ਧਰਤੀ ਮਾਤ ਮਹਤ ਕਰ ਓਤ ਪੋਤ ਸੰਜੋਗ ਬਣਾਇਆ ॥**

*(ਵਾਰ ੬, ਪਉੜੀ ੫, ਭਾਈ ਗੁਰਦਾਸ ਜੀ)*

ਦੋ ਕਾਲ-ਟੋਟੇ ਦਿਨ ਅਤੇ ਰਾਤਿ ਜੀਵਾਂ ਦੇ ਸੁਖ-ਅਰਾਮ ਲਈ ਦਾਇਆ ਅਤੇ ਦਾਈ ਦਾ ਕਰਤਵ ਨਿਭਾਉਂਦੇ ਹਨ। ਸਾਰਾ ਸੰਸਾਰ ਇਹਨਾਂ ਜਾਨ-ਸੁਖਾਲਿਆਂ ਦੀ ਗੋਦ ਵਿਚ ਸੁਖ ਮਾਣਦਾ ਹੋਇਆ ਜੀਵਨ-ਖੇਡ ਖੇਡਦਾ ਹੈ।

ਜੀਵਨ-ਖੇਡ ਵਿਚਲੀ ਮਨੁੱਖ ਦੀ ਹਰੇਕ ਕਰਣੀ; ਚੰਗੀ ਜਾਂ ਮੰਦੀ ਦਾ ਲੇਖਾ-ਜੋਖਾ ਧਰਮ ਰਾਇ ਦੀ ਹਜ਼ੂਰੀ ਵਿਚ ਅਵੱਸ਼ ਹੀ ਹੁੰਦਾ ਹੈ। ਆਪੋ ਆਪਣੀ ਚੰਗੀ ਜਾਂ ਮੰਦੀ ਕਰਣੀ-ਕਰਤੂਤ ਮੂਜਬ ਹਰੇਕ ਜੀਵ ਨੂੰ ਰੱਬੀ ਨੇੜਤਾ ਜਾਂ ਦੂਰੀ ਪ੍ਰਾਪਤ ਹੁੰਦੀ ਹੈ।

ਮਨੁੱਖੀ ਜੀਵਨ ਦਾ ਮੁਖ ਮਨੋਰਥ ਨਾਮ ਜਪਣਾ ਹੈ। ਜੋ ਮਨੁੱਖ ਨਾਮ ਜਪਦੇ ਹਨ, ਉਹ ਹੀ ਸਫਲ ਘਾਲ ਘਾਲਦੇ ਹਨ। ਉਹਨਾਂ ਨੂੰ ਹਲਤ ਪਲਤ ਵਿਚ ਸੁਰਖ਼ਰੂਈ ਮਿਲਦੀ ਹੈ। ਏਥੇ ਹੀ ਬਸ ਨਹੀਂ, ਉਹਨਾਂ ਦੀ ਘਾਲਣਾ ਸਦਕਾ ਅਣਗਿਣਤ ਜੀਵਾਂ ਦਾ ਆਵਾ-ਗਵਨ ਤੋਂ ਛੁਟਕਾਰਾ ਹੋ ਜਾਂਦਾ ਹੈ।

# ਗੁਰਬਾਣੀ ਦੀਆਂ ਮੂਲ-ਤੁਕਾਂ ਹੇਠ ਟਿਪਣੀਆਂ ਵਿਚ ਉਚਾਰਣ ਲਈ ਦਿੱਤੀ ਗਈ ਸੇਧ ਸੰਬੰਧੀ ਵਿਆਕਰਣਿਕ ਸ਼ਬਦਾਵਲੀ ਦੀ ਵਿਆਖਿਆ

ਜਿਨ੍ਹਾਂ ਸਾਧਾਰਨ ਪਾਠਕਾਂ ਨੂੰ ਪੰਜਾਬੀ ਵਿਆਕਰਣ ਅਥਵਾ ਗੁਰਬਾਣੀ ਵਿਆਕਰਣ ਬਾਰੇ ਜਾਣਕਾਰੀ ਨਹੀਂ, ਉਨ੍ਹਾਂ ਦੇ ਸੌਖ ਲਈ ਪੁਸਤਕ ਵਿਚ ਉਚਾਰਣ ਸੰਬੰਧੀ ਵਰਤੀ ਗਈ ਵਿਆਕਰਣਿਕ ਸ਼ਬਦਾਵਲੀ ਬਾਰੇ ਸੰਖੇਪ ਜਾਣਕਾਰੀ ਹੇਠਾਂ ਦਿੱਤੀ ਜਾਂਦੀ ਹੈ:

**ਧੁਨੀ**—ਧੁਨੀ ਦਾ ਅਰਥ ਹੈ ਅਵਾਜ਼ (Sound)। ਭਾਸ਼ਾ (ਬੋਲੀ) ਧੁਨੀਆਂ ਤੋਂ ਬਣਦੀ ਹੈ। ਧੁਨੀਆਂ ਦੇ ਪ੍ਰਗਟਾਅ ਲਈ ਧੁਨੀ-ਚਿੰਨ੍ਹਾਂ ਦੀ ਵਰਤੋਂ ਕੀਤੀ ਜਾਂਦੀ ਹੈ, ਜਿਨ੍ਹਾਂ ਨੂੰ ਲਿੱਪੀ ਵਿਚ 'ਅੱਖਰ' ਜਾਂ 'ਵਰਣ' ਕਹੀਦਾ ਹੈ। ਭਾਸ਼ਾ ਨੂੰ ਲਿਖਤੀ ਰੂਪ ਦੇਣ ਲਈ ਵਰਤੀ ਸਮੱਗਰ ਚਿੰਨ੍ਹਾਵਲੀ ਨੂੰ 'ਲਿੱਪੀ' ਆਖੀਦਾ ਹੈ।

**ਸ੍ਵਰ**—ਪੰਜਾਬੀ ਲਿੱਪੀ ਦੇ ਪੈਂਤੀ ਅੱਖਰਾਂ ਵਿਚ 'ੳ, ਅ, ੲ' ਇਹ ਤਿੰਨੇ *ਸ੍ਵਰ-ਅੱਖਰ ਮੰਨੇ ਜਾਂਦੇ ਹਨ (ਬਾਕੀ ੩੨ ਅੱਖਰ ਵਿਅੰਜਨ ਕਹੀਦੇ ਹਨ)। ਇਨ੍ਹਾਂ ਸ੍ਵਰ-ਅੱਖਰਾਂ ਨਾਲ ਨਿਸਚਿਤ ਚਿੰਨ੍ਹ (ਲਗਾਂ) ਲਾਉਣ ਨਾਲ ਹੇਠ-ਲਿਖੇ ਦਸ ਸ੍ਵਰ ਬਣਦੇ ਹਨ:

ਅ (ਮੁਕਤਾ), ਆ, ਇ, ਈ, ਉ, ਊ, ਏ, ਐ, ਓ, ਔ।

ਉਪ੍ਰੋਕਤ ਸ੍ਵਰ ਜਦੋਂ ਵਿਅੰਜਨ ਅੱਖਰਾਂ ਨਾਲ ਲਗਦੇ ਹਨ ਤਾਂ ਸ੍ਵਰ-ਅੱਖਰਾਂ ਦਾ ਲੋਪ ਹੋ ਜਾਂਦਾ ਹੈ ਅਤੇ ਕੇਵਲ ਚਿੰਨ੍ਹ (ਲਗਾਂ) ਹੀ ਵਿਅੰਜਨ ਅੱਖਰਾਂ ਨਾਲ ਵਰਤੀਂਦੇ ਹਨ। ਜਿਵੇਂ—ਸੀਸ, ਕੀਮਤ, ਚੀਤ, ਜੀਤ। (ਸ੍ਵਰ ਦਾ ਪੂਰਾ ਸਰੂਪ 'ਈ' ਹੈ। ਵਿਅੰਜਨ ਅੱਖਰਾਂ ਨਾਲ ਵਰਤੇ ਜਾਣ ਸਮੇਂ 'ੲ' ਦਾ ਲੋਪ ਹੋ ਗਿਆ ਹੈ ਅਤੇ ਕੇਵਲ ' ੀ ' ਚਿੰਨ੍ਹ ਹੀ ਵਿਅੰਜਨ ਅੱਖਰਾਂ ਨੂੰ ਲਗਾ ਹੈ)।

(*ਨੋਟ*—ਚੂੰਕਿ ਉਪਰ ਸੰਕੇਤ ਕੀਤੇ ਚਿੰਨ੍ਹ ਅੱਖਰਾਂ ਨਾਲ ਲਗ ਕੇ ਵਰਤੋਂ ਵਿਚ ਆਉਂਦੇ ਹਨ, ਇਸ ਲਈ ਇਨ੍ਹਾਂ ਨੂੰ ਲਗਾਂ ਕਹੀਦਾ ਹੈ।)

ਉਪ੍ਰੋਕਤ ਸ੍ਵਰਾਂ ਵਿਚੋਂ ਜਦੋਂ ਕੋਈ ਕਿਸੇ ਸ਼ਬਦ ਦੇ ਅੰਤਲੇ ਅੱਖਰ ਨਾਲ ਲਗਿਆ ਹੋਵੇ ਤਾਂ ਉਸ ਨੂੰ ਅੰਤਲਾ-ਸ੍ਵਰ ਆਖੀਦਾ ਹੈ, ਜਿਵੇਂ:

---

* ਜਿਨ੍ਹਾਂ ਧੁਨੀਆਂ ਦਾ ਉਚਾਰਣ ਕਰਨ ਲਗਿਆਂ ਸੰਘ ਜਾਂ ਮੂੰਹ ਵਿਚਲੇ ਕੋਈ ਦੋ ਅੰਗ ਆਪਸ ਵਿਚ ਸਪਰਸ਼ ਨਾ ਕਰਨ, ਉਹ ਸ੍ਵਰ-ਧੁਨੀਆਂ ਕਹੀਦੀਆਂ ਹਨ। ਮੁਕਤਾ, ਇ, ਉ (ਹ੍ਰਸ੍ਵ) ਸ੍ਵਰ ਆਖੀਦੇ ਹਨ, ਜਦ ਕਿ ਆ, ਈ, ਊ, ਏ, ਐ, ਓ, ਔ ਦੀਰਘ ਸ੍ਵਰ ਕਹੀਦੇ ਹਨ।

- ਵਡਿਆਈਆ, ਖੰਡਾ, ਗੁਣਵੰਤਿਆ, ਭਗਤਾ, ਪੰਚਾ, ਗਲਾ ਆਦਿ ਸ਼ਬਦਾਂ ਵਿਚ 'ਆ' (ਾ) ਅੰਤਲਾ ਸੁਰ ਹੈ।
- ਮੂਰਤਿ, ਪ੍ਰਸਾਦਿ, ਹੁਕਮਿ, ਦਾਤਿ, ਕੋਟਿ ਆਦਿ ਸ਼ਬਦਾਂ ਵਿਚ ' ਿ ' ਅੰਤਲਾ ਸੁਰ ਹੈ।
- ਕੋਟੀ, ਅਖਰੀ, ਪੰਡਤੀ, ਮਤੀ, ਸਬਦੀ ਆਦਿ ਸ਼ਬਦਾਂ ਵਿਚ ' ੀ ' ਅੰਤਲਾ ਸੁਰ ਹੈ।
- ਘਰਹੁ, ਸਿਰਹੁ, ਦਿਲਹੁ, ਹਥਹੁ ਆਦਿ ਸ਼ਬਦਾਂ ਵਿਚ ਔਂਕੜ ' ੁ ' ਅੰਤਲਾ ਸੁਰ ਹੈ।
- ਕਰਹਿ, ਬੋਲਹਿ, ਸੁਣਹਿ, ਵੇਖਹਿ ਆਦਿ ਕਿਰਿਆਵੀ ਸ਼ਬਦਾਂ ਵਿਚ 'ਿ' ਅੰਤਲਾ ਸੁਰ ਹੈ।
- ਨਾਉ, ਥਾਉ, ਕਾਉ, ਸਾਉ ਆਦਿ ਸ਼ਬਦਾਂ ਵਿਚ 'ਉ' ਅੰਤਲਾ ਸੁਰ ਹੈ।

ਗੁਰਬਾਣੀ ਅੰਦਰ ਸ਼ਬਦਾਂ ਦੇ ਅੰਤਲੇ ਅੱਖਰ ਨਾਲ, ਲਗਾਂ ਮਾਤ੍ਰਾਂ ਦੇ ਰੂਪ ਵਿਚ ਲਗੇ ਵਿਆਕਰਣਿਕ ਚਿੰਨ੍ਹ ਬਝਵੇਂ ਨੇਮਾਂ ਅਧੀਨ ਲਗੇ ਹੋਏ ਹਨ। ਇਨ੍ਹਾਂ ਦਾ ਜਿਥੇ ਅਰਥਾਂ ਨਾਲ ਗੂੜ੍ਹਾ ਸੰਬੰਧ ਹੈ, ਉਥੇ ਉਚਾਰਣ ਦਾ ਵੀ ਇਹ ਅਨਿਖੜਵਾਂ ਭਾਗ ਹਨ।

**ਨਾਸਕੀ ਉਚਾਰਣ**—ਉਚਾਰਣ ਕਰਨ ਲਗਿਆਂ ਜਦੋਂ ਕਿਸੇ ਵਿਅੰਜਨ ਜਾਂ ਸੁਰ ਦੀ ਧੁਨੀ ਨਾਸਾਂ ਰਾਹੀਂ ਨਿਕਲੇ, ਅਥਵਾ, ਅਵਾਜ਼ ਵਿਚ ਅਨੁਸੁਾਰ (ਟਿੱਪੀ ਜਾਂ ਬਿੰਦੀ ਦੀ ਧੁਨੀ) ਹੋਵੇ, ਤਾਂ ਅਜਿਹਾ ਉਚਾਰਣ ਨਾਸਕੀ ਆਖੀਦਾ ਹੈ।

**ਦੁੱਤ ਉਚਾਰਣ**—ਜਦੋਂ ਕਿਸੇ ਸ਼ਬਦ ਵਿਚਲੇ ਕਿਸੇ ਨਿਸਚਿਤ ਅੱਖਰ ਦੀ ਧੁਨੀ ਉੱਤੇ ਵਿਸ਼ੇਸ਼ ਬਲ ਦੇ ਕੇ, ਅਥਵਾ ਉਸ ਦੀ ਧੁਨੀ ਦਾ ਦੁੱਤ ਕਰ ਕੇ ਉਚਾਰਣ ਕੀਤਾ ਜਾਏ ਤਾਂ ਅਜਿਹੇ ਉਚਾਰਣ ਨੂੰ 'ਦੁੱਤ ਉਚਾਰਣ' ਕਿਹਾ ਜਾਂਦਾ ਹੈ। ਅਜੋਕੀ ਪੰਜਾਬੀ ਵਿਚ ਜਿਸ ਅੱਖਰ ਦੀ ਧੁਨੀ ਦੁੱਤ ਕਰਨੀ ਹੋਵੇ, ਉਸ ਦੇ ਅਤੇ ਉਸ ਦੇ ਪਹਿਲੇ ਅੱਖਰ ਦੇ ਵਿਚਕਾਰ ਉਪਰਲੇ ਪਾਸੇ ਅੱਧਕ ( ੱ ) ਲਾ ਦਿੱਤੀ ਜਾਂਦੀ ਹੈ; ਜਿਵੇਂ—ਮਸਕਤਿ (ਮਸੱਕਤਿ), ਸਰਬਤ (ਸਰਬੱਤ), ਉਚਕਾ (ਉਚੱਕਾ), ਕੁਸਤ (ਕੁਸੱਤ), ਸੁਚਜੀ (ਸੁਚੱਜੀ), ਮੁਕਦਮ (ਮੁਕੱਦਮ), ਮੁਸਲਾ (ਮੁਸੱਲਾ), ਸਵਲੀ (ਸਵੱਲੀ), ਦੁਲਭ (ਦੁਲੱਭ) ਆਦਿ। ਜਦੋਂ ਇਹਨਾਂ ਅਤੇ ਅਜਿਹੇ ਸ਼ਬਦਾਂ ਦੇ ਉਚਾਰਣ ਵੱਲ ਵਿਸ਼ੇਸ਼ ਧਿਆਨ ਦਿੱਤਾ ਜਾਵੇ ਤਾਂ ਮਹਿਸੂਸ ਹੁੰਦਾ ਹੈ ਕਿ ਅੱਧਕ ( ੱ ) ਦੇ ਦੋਹਾਂ ਪਾਸਿਆਂ ਵਾਲੇ ਅੱਖਰਾਂ 'ਤੇ ਦਬਾਅ ਦਾ ਪ੍ਰਭਾਵ ਪੈਂਦਾ ਹੈ, ਸੱਜੇ ਪਾਸੇ ਵਾਲੇ ਅੱਖਰ 'ਤੇ ਕੁਝ ਵਧੇਰੇ ਅਤੇ ਖੱਬੇ ਪਾਸੇ ਵਾਲੇ 'ਤੇ ਕੁਝ ਘੱਟ।

**ਦੁੱਤ ਅੱਖਰ**—(ੳ) ਉਪਰ-ਥਲੇ ਲਿਖੇ ਦੋ ਅੱਖਰਾਂ ਦੇ ਜੁੱਟ ਨੂੰ 'ਦੁੱਤ' ਕਹੀਦਾ ਹੈ। ਉਚਾਰਣ ਕਰਨ ਲਗਿਆਂ ਦੁੱਤ ਦੇ ਦੋਹਾਂ ਅੱਖਰਾਂ ਦੀ ਧੁਨੀ ਦਾ ਉਚਾਰਣ ਮਿਲਵਾਂ ਅਤੇ ਕੋਮਲ ਹੁੰਦਾ ਹੈ। ਦੁੱਤ ਨੂੰ ਲਗੀ ਲਗ ਦਾ ਉਚਾਰਣ ਪੈਰ-ਚਿੰਨ੍ਹ ਵਜੋਂ ਆਏ ਅੱਖਰ ਨਾਲ ਹੁੰਦਾ ਹੈ।

(ਅ) ਪੈਰ-ਚਿੰਨ੍ਹ ਵਜੋਂ ਵਰਤੇ ਅਰਧ-ਸੁਰ 'ਵ' ਦੀ ਬਦਲਵੀਂ ਲਗ-ਮਾਤ੍ਰੀ ਸੁਰ-ਧੁਨੀ

(ੳ + ਅ) ਹੁੰਦੀ ਹੈ, ਜਦ ਕਿ ਅਰਧ-ਸ੍ਵਰ 'ਯ' ਦੀ ਬਦਲਵੀਂ ਲਗ-ਮਾਤ੍ਰੀ ਸ੍ਵਰ-ਧੁਨੀ (ੲ + ਅ) ਹੁੰਦੀ ਹੈ।

**ਵਿਸ਼ੇਸ਼ ਧੁਨੀ**—ਪੰਜਾਬੀ ਲਿੱਪੀ ਦੇ ਪੰਜ ਅੱਖਰਾਂ (ਸ, ਖ, ਗ, ਜ, ਫ) ਦੀਆਂ ਦੋ ਦੋ ਧੁਨੀਆਂ ਹਨ। ਇਨ੍ਹਾਂ ਅੱਖਰਾਂ ਦੀ ਇਕ ਧੁਨੀ ਤਾਂ ਮੂਲਕ ਹੈ, ਪਰ ਦੂਜੀ 'ਵਿਸ਼ੇਸ਼ ਧੁਨੀ' ਨੂੰ ਦਰਸਾਉਣ ਲਈ ਅੱਜ-ਕੱਲ੍ਹ ਦੀ ਪੰਜਾਬੀ ਲਿੱਪੀ ਵਿਚ ਉਪਰੋਕਤ ਅੱਖਰਾਂ ਦੇ ਥਲੇ ਬਿੰਦੀ ਦੀ ਵਰਤੋਂ ਕੀਤੀ ਜਾਂਦੀ ਹੈ (ਸ਼, ਖ਼, ਗ਼, ਜ਼, ਫ਼)। ਇਨ੍ਹਾਂ ਅੱਖਰਾਂ ਦਾ, ਥਲੜੀ ਬਿੰਦੀ ਸਹਿਤ ਉਚਾਰਣ ਦੱਸਣ ਨੂੰ ਇਹਨਾਂ ਅੱਖਰਾਂ ਦੀ 'ਵਿਸ਼ੇਸ਼ ਧੁਨੀ' ਕਿਹਾ ਗਿਆ ਹੈ।

**ਹ**—'ਸਹਜ', 'ਸਹਸਾ', 'ਜਹ', 'ਕਰਹ' ਸ਼ਬਦਾਂ ਵਿਚ 'ਹ' ਮੁਕਤਾ (ਲਗ-ਰਹਿਤ) ਹੈ, ਪਰ ਇਸ ਦਾ ਉਚਾਰਣ ਬਹੁਤ ਕਰਕੇ ('ਹਿ') ਵਾਂਗ ਕੀਤਾ ਜਾਣਾ ਪ੍ਰਚਲਤ ਹੈ, ਜੋ ਠੀਕ ਨਹੀਂ। 'ਹ' (ਮੁਕਤਾ) ਦੀ ਧੁਨੀ ਖੜੀ-ਤੜੀ ਹੁੰਦੀ ਹੈ।

**ਭਾਰ ਸਹਿਤ**—'ਹ' ਅੱਖਰ ਜਦੋਂ ਆਪਣੇ ਛੋਟੇ ਆਕਾਰ ਅਥਵਾ ਚਿੰਨ੍ਹ-ਰੂਪ ਵਿਚ, ਕਿਸੇ ਅੱਖਰ ਦੇ ਪੈਰ ਵਿਚ 'ਦੁੱਤ-ਅੱਖਰ' ਦੇ ਤੌਰ 'ਤੇ ਵਰਤਿਆ ਜਾਵੇ ਤਾਂ ਇਸ ਦੇ ਫਲ-ਸਰੂਪ ਸੰਬੰਧਤ ਅੱਖਰ ਦੀ ਧੁਨੀ ਭਾਰੀ ਹੋ ਜਾਂਦੀ ਹੈ। ਸੋ 'ਭਾਰ ਸਹਿਤ ਉਚਾਰਣ' ਦਾ ਭਾਵ ਹੈ ਕਿ ਇਸ ਅੱਖਰ ਨੂੰ ਪੈਰ-ਚਿੰਨ੍ਹ ( ੍ਹ ) ਦੀ ਸ੍ਵਰ-ਧੁਨੀ ਸਹਿਤ ਉਚਾਰਨਾ ਹੈ।

**ਸਮਾਸੀ ਸ਼ਬਦ**—ਜਦੋਂ ਦੋ ਵਖ ਵਖ ਸ਼ਬਦਾਂ ਦਾ, ਉਨ੍ਹਾਂ ਦੇ ਅਗਲੇ ਪਿਛਲੇ ਹਿੱਸੇ ਵਿਚ ਕੋਈ ਵਾਧਾ ਘਾਟਾ ਕੀਤੇ ਬਗ਼ੈਰ, ਉਨ੍ਹਾਂ ਦੇ ਸਗਵੇਂ ਰੂਪ ਵਿਚ, ਇਕ ਸਾਂਝਾ (ਸੰਜੁਕਤ) ਸ਼ਬਦ-ਜੁੱਟ ਬਣਾਇਆ ਜਾਵੇ ਤਾਂ ਉਸ ਨੂੰ 'ਸਮਾਸੀ ਸ਼ਬਦ' ਕਿਹਾ ਜਾਂਦਾ ਹੈ; ਜਿਵੇਂ—ਗੁਰ-ਬਾਣੀ, ਨਾਮ-ਰਸ, ਗੁਰ-ਸਿਖ, ਹਰਾਮ-ਖ਼ੋਰ, ਬੋਲ-ਵਿਗਾੜ, ਗਲ-ਵਢ, ਆਤਮ-ਗਿਆਨ, ਧਰਮ-ਖੰਡ, ਗਿਆਨ-ਖੰਡ, ਸਰਮ-ਖੰਡ, ਕਰਮ-ਖੰਡ, ਸਚ-ਖੰਡ ਆਦਿ। ਅਜਿਹੇ ਸ਼ਬਦ-ਜੁਟ ਦਾ ਉਚਾਰਣ ਇਕੱਠਾ ਕਰਨ ਨਾਲ ਅਰਥ ਨਿਖਰਦਾ ਹੈ।

***ਨੋਟ ੧.*** : ਵਧੇਰੇ ਜਾਣਕਾਰੀ ਲਈ ਪੜ੍ਹੋ—*ਸ੍ਰੀ ਗੁਰੂ ਗ੍ਰੰਥ ਸਾਹਿਬ ਬੋਧ ਭਾਗ ੨—ਗੁਰਬਾਣੀ ਉਚਾਰਣ*।

***ਨੋਟ ੨.*** : ਤੁਕਾਂ ਵਿਚ ਅਰਧ-ਬਿਸ੍ਰਾਮ ਲਈ ਚਿੰਨ੍ਹ ',' ਲਾਇਆ ਗਿਆ ਹੈ, ਪਰ ਜਿਹੜੀ ਤੁਕ ਵਿਚ ਅਰਥ-ਭਾਵ ਨੂੰ ਵਧੇਰੇ ਸਪੱਸ਼ਟ ਕਰਨ ਲਈ ਕਿਧਰੇ ਹੋਰ ਬਿਸ੍ਰਾਮ ਦੀ ਲੋੜ ਭਾਸੀ ਹੈ, ਓਥੇ ਅਜਿਹਾ ਹੀ ਚਿੰਨ੍ਹ ਫਿਕੇ ਰੂਪ ਵਿਚ ' , ' ਲਾਇਆ ਗਿਆ ਹੈ।

**ੴ**

(੧—ਉਚਾਰਨ 'ਇਕ'। ੴ—ਉਚਾਰਨ 'ਓਅੰਕਾਰ'।)

**ਸਤਿ ਨਾਮੁ**

**ਕਰਤਾ ਪੁਰਖੁ[੧]**

**ਨਿਰਭਉ ਨਿਰਵੈਰੁ**

**ਅਕਾਲ ਮੂਰਤਿ**

**ਅਜੂਨੀ ਸੈਭੰ[੨]**

**ਗੁਰ ਪ੍ਰਸਾਦਿ ॥**

**॥ ਜਪੁ ॥**

**ਆਦਿ ਸਚੁ, ਜੁਗਾਦਿ ਸਚੁ ॥**

---

੧. ਵਿਆਪਕ। ੨. ਸੁਤੇ-ਪ੍ਰਕਾਸ਼।

ਸਿਰਜਨਾਤਮਿਕ ਅਤੇ ਵਿਆਪਕ-ਸੱਤਾ-ਸੰਪੰਨ ਬ੍ਰਹਮ ਕੇਵਲ ਇਕ (ਅਦੁੱਤੀ) ਹੈ।

(ਸਤਿ-ਸਰੂਪ ਓਅੰਕਾਰ ਬ੍ਰਹਮ ਦਾ) ਨਾਮ (ਵੀ) ਸਤਿ-ਸਰੂਪ (ਸਦੀਵੀ ਹੋਂਦ ਵਾਲਾ) ਹੈ।

(ਓਅੰਕਾਰ ਬ੍ਰਹਮ ਸਾਰੀ ਦ੍ਰਿਸ਼ਟ ਅਦ੍ਰਿਸ਼ਟ ਰਚਨਾ ਦਾ) ਕਰਨਹਾਰ ਹੈ (ਅਤੇ ਆਪਣੀ ਰਚਨਾ ਵਿਚ ਵੀ) ਵਿਆਪਕ ਹੈ।

(ਓਅੰਕਾਰ ਬ੍ਰਹਮ) ਡਰ ਤੋਂ ਰਹਿਤ ਹੈ (ਕਿਉਂਜੁ ਉਸ ਜਿੱਡਾ ਕੋਈ ਹੋਰ ਹੈ ਈ ਨਹੀਂ)। ਉਹ ਵੈਰ-ਭਾਵਨਾ ਤੋਂ ਰਹਿਤ ਹੈ (ਕਿਉਂਜੁ ਉਸ ਤੋਂ ਵੱਖਰਾ ਕੋਈ ਹੈ ਈ ਨਹੀਂ)।

(ਓਅੰਕਾਰ ਬ੍ਰਹਮ ਦੀ) ਮੂਰਤੀ (ਨੂਰੀ ਹੋਂਦ-ਹਸਤੀ) ਕਾਲ ਦੇ ਪ੍ਰਭਾਵ ਤੋਂ ਮੁਕਤ ਹੈ।

(ਓਅੰਕਾਰ ਬ੍ਰਹਮ) ਜੂਨ-ਜਨਮ ਤੋਂ ਰਹਿਤ ਹੈ, ਸੁਤੇ-ਪ੍ਰਕਾਸ਼ (ਆਪਣੇ ਆਪ ਤੋਂ ਹੋਂਦ ਵਿਚ ਆਇਆ ਹੋਇਆ) ਹੈ।

(ਓਅੰਕਾਰ ਬ੍ਰਹਮ ਦਾ ਗਿਆਨ ਅਥਵਾ ਉਸ ਦੀ ਪ੍ਰਾਪਤੀ) ਗੁਰੂ ਦੇ ਪ੍ਰਸਾਦ (ਫ਼ਜ਼ਲ) ਦੁਆਰਾ (ਹੀ ਸੰਭਵ) ਹੈ।

ਬਾਣੀ ਦਾ ਸਿਰਲੇਖ।

(ਓਅੰਕਾਰ ਬ੍ਰਹਮ ਸ੍ਰਿਸ਼ਟੀ-ਰਚਨਾ ਦੇ) ਅਰੰਭ ਤੋਂ ਪਹਿਲਾਂ ਸੱਚ (ਨੂਰੀ ਹੋਂਦ ਵਾਲਾ) ਸੀ, ਜੁਗਾਂ (ਕਾਲ-ਰਚਨਾ) ਦੇ ਅਰੰਭ ਤੋਂ ਪਹਿਲਾਂ ਸੱਚ (ਨੂਰੀ ਹੋਂਦ ਵਾਲਾ) ਸੀ।

**ਹੈ ਭੀ ਸਚੁ, ਨਾਨਕ ; ਹੋਸੀ ਭੀ ਸਚੁ ॥੧॥**

**ਸੋਚੈ[੧] ਸੋਚਿ[੨] ਨ ਹੋਵਈ, ਜੇ[੩] ਸੋਚੀ[੪] ਲਖ ਵਾਰ ॥**

(ਸੋਚੀ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

**ਚੁਪੈ ਚੁਪ ਨ ਹੋਵਈ, ਜੇ ਲਾਇ ਰਹਾ [੫]ਲਿਵ ਤਾਰ ॥**

(ਰਹਾ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

**ਭੁਖਿਆ ਭੁਖ ਨ ਉਤਰੀ, ਜੇ ਬੰਨਾ ਪੁਰੀਆ ਭਾਰ[੬] ॥**

(ਭੁਖਿਆ, ਬੰਨਾ, ਪੁਰੀਆ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ। ਬੰਨਾ—'ਨ' ਦਾ ਉਚਾਰਣ ਭਾਰ ਸਹਿਤ।)

**ਸਹਸ[੭] ਸਿਆਣਪਾ ਲਖ ਹੋਹਿ, ਤ ਇਕ ਨ ਚਲੈ ਨਾਲਿ ॥**

(ਸਹਸ—'ਹ' ਦਾ ਉਚਾਰਣ 'ਹਿ' ਵਾਂਗ ਕਰਨਾ ਠੀਕ ਨਹੀਂ। ਸਿਆਣਪਾ, ਹੋਹਿ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।)

**ਕਿਵ ਸਚਿਆਰਾ[੮] ਹੋਈਐ, ਕਿਵ ਕੂੜੈ ਤੁਟੈ ਪਾਲਿ[੯] ॥**

(ਸਚਿਆਰਾ—ਅੰਤਲੇ ਸੁਰ ਦਾ ਉਚਾਰਣ ਨਾਸਿਕਤਾ ਬਗ਼ੈਰ।)

**ਹੁਕਮਿ ਰਜਾਈ[੧੦] ਚਲਣਾ, ਨਾਨਕ ; ਲਿਖਿਆ ਨਾਲਿ ॥੧॥**

(ਰਜਾਈ—ਅੰਤਲੇ ਸੁਰ ਦਾ ਉਚਾਰਣ ਨਾਸਿਕਤਾ ਬਗ਼ੈਰ।)

---

੧. ਸੁੱਚ-ਪਵਿਤਰਤਾ ਕਰਨ ਨਾਲ। ੨. ਸੁੱਚਮਤਾ। ੩. ਜੇਕਰ, ਭਾਵੇਂ। ੪. ਮੈਂ ਸੁੱਚਮਤਾ ਕਰੀ ਜਾਵਾਂ। ੫. ਬਿਰਤੀ ਦੀ ਇਕ-ਰਸ ਇਕਾਗਰਤਾ। ੬. ਬੋਝਲ ਪੰਡਾਂ। ੭. ਹਜ਼ਾਰਾਂ।

ਹੁਣ (ਵਰਤਮਾਨ ਕਾਲ ਵਿਚ) ਵੀ ਸੱਚ (ਨੂਰੀ ਹੋਂਦ ਵਾਲਾ) ਹੈ, 'ਨਾਨਕ' (ਮੁਹਰ ਛਾਪ) ਆਉਣ ਵਾਲੇ ਸਮੇਂ ਵਿਚ ਵੀ ਸੱਚ (ਨੂਰੀ ਹੋਂਦ ਵਾਲਾ) ਹੋਵੇਗਾ ॥੧॥
(ਸਮੁੱਚਾ ਭਾਵ—ਓਅੰਕਾਰ ਬ੍ਰਹਮ ਦੀ ਨੂਰੀ ਹੋਂਦ ਸਦੀਵੀ ਹੈ।)

(ਬਾਹਰਲੀ) ਸੁੱਚ-ਪਵਿੱਤ੍ਰਤਾ ਕੀਤੇ ਜਾਣ ਨਾਲ (ਮਨ ਦੀ) ਸੁੱਚ ਨਹੀਂ ਹੋ ਸਕਦੀ, ਭਾਵੇਂ ਮੈਂ (ਬਾਹਰਲੀ) ਸੁੱਚ ਲੱਖਾਂ ਵਾਰੀ ਕਰੀ ਜਾਵਾਂ।

(ਬਾਹਰੋਂ ਮੂੰਹ ਤੋਂ) ਮੋਨ ਧਾਰਨ ਕੀਤੇ ਜਾਣ ਨਾਲ (ਅੰਦਰਲੇ ਮਨ ਦੀ) ਚੁਪ (ਸੰਕਲਪਾਂ ਵਿਕਲਪਾਂ ਤੋਂ ਖਲਾਸੀ) ਨਹੀਂ ਹੋ ਸਕਦੀ, ਭਾਵੇਂ ਮੈਂ ਇਕ-ਟਕ ਮੋਨ-ਸਮਾਧੀ ਲਾਈ ਰਖਾਂ।

(ਸਰੀਰ ਕਰਕੇ) ਨਿਰ-ਅਹਾਰ ਰਹਿਣ ਨਾਲ (ਮਨ ਦੀ) ਤ੍ਰਿਸ਼ਨਾ-ਭੁਖ ਦੂਰ ਨਹੀਂ ਹੋ ਸਕਦੀ, ਭਾਵੇਂ ਮੈਂ (ਇਕ ਪਾਸੇ, ਬਾਹਰਮੁਖੀ ਮਾਇਕੀ ਪਦਾਰਥਾਂ ਤੋਂ ਪੂਰਨ ਸੰਕੋਚ ਕਰੀ ਰਖਾਂ ਅਤੇ ਦੂਜੇ ਪਾਸੇ) ਮੈਂ ਸਾਰੀਆਂ ਪੁਰੀਆਂ (ਬ੍ਰਹਮੰਡ-ਭਵਨਾਂ ਦੇ ਮਾਇਕੀ ਪਦਾਰਥਾਂ) ਦੀਆਂ ਬੋਝਲ ਪੰਡਾਂ ਬੰਨ੍ਹ ਲਵਾਂ।

ਹਜ਼ਾਰਾਂ (ਸਗੋਂ) ਲੱਖਾਂ ਹੀ ਸਿਆਣਪਾਂ (ਭਾਵੇਂ ਪੱਲੇ) ਹੋਣ, ਪਰ (ਸਚਿਆਰ ਹੋਣ ਲਈ) ਇਕ (ਸਿਆਣਪ) ਵੀ ਨਾਲ ਨਹੀਂ ਚਲਦੀ (ਕਾਰਗਰ ਨਹੀਂ ਹੁੰਦੀ)।

(ਪ੍ਰਸ਼ਨ ਹੈ) ਫਿਰ ਸਚਿਆਰ (ਸੱਚ ਦਾ ਧਾਰਨੀ) ਕਿਵੇਂ ਹੋਈਏ ? (ਪਰਮ-ਆਤਮਾ ਅਤੇ ਜੀਵ-ਆਤਮਾ ਦੇ ਵਿਚਕਾਰ ਪਈ) ਕੂੜ ਦੀ ਕੰਧ ਕਿਵੇਂ ਟੁੱਟੇ ?

(ਉੱਤਰ ਹੈ) 'ਨਾਨਕ' (ਮੁਹਰ-ਛਾਪ)—(ਕੂੜ ਦੀ ਕੰਧ ਹਟਾਉਣ ਅਥਵਾ ਸਚਿਆਰ ਹੋਣ ਲਈ ਸਹੀ ਵਿਧੀ) ਰਜ਼ਾਅ ਦੇ ਮਾਲਕ (ਵਾਹਿਗੁਰੂ) ਦੇ ਹੁਕਮ ਵਿਚ ਵਿਚਰਨਾ (ਹੀ) ਹੈ। ਇਹ ਹੁਕਮ (ਧੁਰ ਦਰਗਾਹੋਂ ਜੀਵ ਦੇ) ਨਾਲ ਹੀ ਲਿਖਿਆ ਹੋਇਆ (ਆਉਂਦਾ) ਹੈ ॥੧॥

---

੮. ਸੱਚ ਦਾ ਧਾਰਨੀ। ੯. ਕੰਧ। ੧੦. ਰਜ਼ਾਅ ਦਾ ਮਾਲਕ (ਵਾਹਿਗੁਰੂ)।

**ਹੁਕਮੀ[੧] ਹੋਵਨਿ ਆਕਾਰ[੨], ਹੁਕਮੁ ਨ ਕਹਿਆ ਜਾਈ ॥**

(ਕਹਿਆ—ਉਚਾਰਣ 'ਕਿਹਾ' ਕਰਨਾ ਦਰੁਸਤ ਨਹੀਂ।)

**ਹੁਕਮੀ ਹੋਵਨਿ ਜੀਅ, ਹੁਕਮਿ ਮਿਲੈ ਵਡਿਆਈ ॥**

(ਜੀਅ—'ਅ' ਦਾ ਉਚਾਰਣ 'ਆ' ਨਹੀਂ।)

**ਹੁਕਮੀ ਉਤਮੁ ਨੀਚੁ, ਹੁਕਮਿ[੩] ਲਿਖਿ[੪] ਦੁਖ ਸੁਖ ਪਾਈਅਹਿ[੫] ॥**

(ਪਾਈਅਹਿ—'ਹਿ' ਦਾ ਉਚਾਰਣ ਨਾਸਕੀ।)

**ਇਕਨਾ[੬] ਹੁਕਮੀ ਬਖਸੀਸ, ਇਕਿ[੭] ਹੁਕਮੀ ਸਦਾ ਭਵਾਈਅਹਿ[੮] ॥**

(ਇਕਨਾ—'ਨ' ਉਚਾਰਣ ਭਾਰਾ, ਅੰਤਲੇ ਸੁਰ ਦਾ ਉਚਾਰਣ ਨਾਸਕੀ। ਬਖਸੀਸ—ਦੋਵੇਂ 'ਸ' ਉਚਾਰਣ ਵਿਸ਼ੇਸ਼ ਧੁਨੀ। ਭਵਾਈਅਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ।)

**ਹੁਕਮੈ ਅੰਦਰਿ ਸਭੁ ਕੋ, ਬਾਹਰਿ ਹੁਕਮ ਨ ਕੋਇ ॥**

**ਨਾਨਕ, ਹੁਕਮੈ ਜੇ ਬੁਝੈ, ਤ ਹਉਮੈ ਕਹੈ ਨ ਕੋਇ ॥੨॥**

**ਗਾਵੈ ਕੋ[੯] ਤਾਣੁ[੧੦], ਹੋਵੈ ਕਿਸੈ ਤਾਣੁ[੧੧] ॥**

**ਗਾਵੈ ਕੋ, ਦਾਤਿ ਜਾਣੈ ਨੀਸਾਣੁ ॥**

**ਗਾਵੈ ਕੋ, ਗੁਣ ਵਡਿਆਈਆ ਚਾਰ[੧੨] ॥**

(ਵਡਿਆਈਆ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

**ਗਾਵੈ ਕੋ, ਵਿਦਿਆ ਵਿਖਮੁ[੧੩] ਵੀਚਾਰੁ ॥**

---

੧. ਹੁਕਮ ਦਾ ਮਾਲਕ (ਵਾਹਿਗੁਰੂ)। ਹੁਕਮੀ—ਹੁਕਮਿ, ਹੁਕਮ ਅਧੀਨ। ੨. ਪੰਜ-ਭੂਤਕੀ ਸਰੂਪ। ੩. ਹੁਕਮ ਅਧੀਨ। ੪. ਲਿਖੇ ਅਨੁਸਾਰ। ੫. ਪਾਈਦੇ ਹਨ। ੬. ਕਈਆਂ ਨੂੰ। ੭. ਕਈ।

(ਹੁਕਮ ਦੇ ਮਾਲਕ, ਵਾਹਿਗੁਰੂ ਦੇ) ਹੁਕਮ ਅਧੀਨ ਹੀ ਸਾਰੇ ਦ੍ਰਿਸ਼ਟ ਅਦ੍ਰਿਸ਼ਟ ਸਰੂਪ ਹੋਂਦ ਵਿਚ ਆਉਂਦੇ ਹਨ। ਹੁਕਮ ਨੂੰ (ਪੂਰੀ ਤਰ੍ਹਾਂ) ਬਿਆਨ ਨਹੀਂ ਕੀਤਾ ਜਾ ਸਕਦਾ।

ਵਾਹਿਗੁਰੂ ਦੇ ਹੁਕਮ ਅਧੀਨ ਹੀ ਸਾਰੇ ਜੀਅ-ਜੰਤ ਹੋਂਦ ਵਿਚ ਆਉਂਦੇ ਹਨ, (ਉਸ ਦੇ) ਹੁਕਮ ਅਨੁਸਾਰ ਹੀ (ਹਰ ਕਿਸੇ ਨੂੰ) ਵਡਿਆਈ ਮਿਲਦੀ ਹੈ।

(ਵਾਹਿਗੁਰੂ ਦੇ) ਹੁਕਮ ਅਧੀਨ ਹੀ ਕੋਈ (ਜੀਵ) ਉਤਮ (ਸ੍ਰੇਸ਼ਟ) ਹੈ, ਕੋਈ ਨੀਵਾਂ। (ਉਸ ਦੇ) ਹੁਕਮ ਅਧੀਨ (ਧੁਰ ਦਰਗਾਹੋਂ) ਲਿਖੇ (ਲੇਖਾਂ) ਅਨੁਸਾਰ ਹੀ ਦੁਖ ਸੁਖ ਪਾਈਦੇ ਹਨ।

ਕਈ ਜੀਵਾਂ ਨੂੰ ਹੁਕਮੀ ਵਾਹਿਗੁਰੂ ਦੇ ਹੁਕਮ ਅਧੀਨ ਬਖ਼ਸ਼ੀਸ਼ (ਬਖ਼ਸ਼ਸ਼ ਵਜੋਂ ਪ੍ਰਭੂ-ਮਿਲਾਪ ਦੀ ਦਾਤਿ) ਪ੍ਰਾਪਤ ਹੁੰਦੀ ਹੈ, ਕਈ (ਜੀਵ) ਹੁਕਮੀ ਦੇ ਹੁਕਮ ਅਧੀਨ ਸਦਾ ਹੀ (ਜੂਨਾਂ ਵਿਚ) ਭਵਾਏ ਜਾਂਦੇ ਹਨ।

(ਹੋਂਦ ਵਿਚ ਆਇਆ) ਹਰ ਕੋਈ (ਹੁਕਮੀ ਵਾਹਿਗੁਰੂ ਦੇ) ਹੁਕਮ ਵਿਚ ਹੈ, (ਉਸ ਦੇ) ਹੁਕਮ (ਦੇ ਘੇਰੇ) ਤੋਂ ਬਾਹਰ ਕੋਈ ਵੀ ਨਹੀਂ।

'ਨਾਨਕ' (ਮੁਹਰ-ਛਾਪ)—ਜੇ ਕੋਈ ਜੀਵ (ਹੁਕਮੀ ਵਾਹਿਗੁਰੂ ਦੇ) ਹੁਕਮ ਨੂੰ (ਸਤ ਕਰਕੇ) ਬੁੱਝ ਲਵੇ ਤਾਂ ਉਹ ਹਉਂ-ਹਉਂ, ਮੈਂ-ਮੈਂ (ਭਾਵ, ਹੰਕਾਰੀ ਬੋਲ) ਨਹੀਂ ਬੋਲਦਾ ॥੨॥

(ਜਿੰਨਾ ਜਿੰਨਾ) ਕਿਸੇ ਪਾਸ ਤਾਣੁ (ਬੁਧਿ ਬਲ) ਹੁੰਦਾ ਹੈ (ਉਸ ਅਨੁਸਾਰ ਹੀ) ਕੋਈ ਤਾਣੁ (ਤਾਣ ਵਾਲੇ ਵਿਆਪਕ ਬ੍ਰਹਮ) ਨੂੰ ਗਾਉਂਦਾ ਹੈ। (ਅਨਵੈ)

ਕੋਈ (ਸਤਾਣੇ ਵਿਆਪਕ ਬ੍ਰਹਮ ਨੂੰ) ਗਾਉਂਦਾ ਹੈ ਕਿ (ਉਸ ਦੀ) ਹਰੇਕ ਦਾਤਿ ਨੂੰ (ਉਸ ਦਾ) ਨੀਸਾਣੁ (ਬਖ਼ਸ਼ਸ਼ ਦਾ ਪ੍ਰਤੀਕ) ਜਾਣਦਾ ਹੈ।

ਕੋਈ (ਸਤਾਣੇ ਵਿਆਪਕ ਬ੍ਰਹਮ ਨੂੰ) ਗਾਉਂਦਾ ਹੈ ਕਿ ਉਸ ਦੇ ਗੁਣ ਅਤੇ ਵਡਿਆਈਆਂ ਸ੍ਰੇਸ਼ਟ ਹਨ।

ਕੋਈ (ਸਤਾਣੇ ਵਿਆਪਕ ਬ੍ਰਹਮ ਨੂੰ) ਗਾਉਂਦਾ ਹੈ ਕਿ ਉਸ ਦੀ (ਨਾਨਾ ਪ੍ਰਕਾਰੀ) ਵਿਦਿਆ ਦਾ ਵੀਚਾਰ (ਕਰ ਸਕਣਾ) ਕਠਿਨ ਹੈ।

---

੮. ਭਵਾਈਦੇ ਹਨ। ੯. ਕੋਈ ਜੀਵ। ੧੦. ਤਾਣ ਵਾਲੇ ਨੂੰ, ਸਤਾਣੇ ਵਾਹਿਗੁਰੂ ਨੂੰ। ੧੧. ਬਲ। ੧੨. ਸ੍ਰੇਸ਼ਟ। ੧੩. ਕਠਿਨ।

**ਗਾਵੈ ਕੋ, ਸਾਜਿ[੧] ਕਰੇ ਤਨੁ ਖੇਹ[੨] ॥**

**ਗਾਵੈ ਕੋ, ਜੀਅ[੩] ਲੈ ਫਿਰਿ ਦੇਹ[੪] ॥**

**ਗਾਵੈ ਕੋ, ਜਾਪੈ ਦਿਸੈ ਦੂਰਿ ॥**

**ਗਾਵੈ ਕੋ, ਵੇਖੈ ਹਾਦਰਾ ਹਦੂਰਿ ॥**

**ਕਥਨਾ[੫] ਕਥੀ[੬] [੭]ਨ ਆਵੈ ਤੋਟਿ ॥**
**[੮]ਕਥਿ ਕਥਿ ਕਥੀ ਕੋਟੀ[੯] [੧੦]ਕੋਟਿ ਕੋਟਿ ॥**

(ਕੋਟੀ—ਅੰਤਮ ਸੂਰ ਦਾ ਉਚਾਰਣ ਨਾਸਕੀ।)

**ਦੇਦਾ[੧੧] ਦੇ, ਲੈਦੇ ਥਕਿ ਪਾਹਿ ॥**
**ਜੁਗਾ ਜੁਗੰਤਰਿ ਖਾਹੀ ਖਾਹਿ ॥**

(ਦੇਦਾ, ਲੈਦੇ—ਧਾਤੂ 'ਦੇ' ਤੇ 'ਲੈ' ਦਾ ਉਚਾਰਣ ਨਾਸਕੀ। ਪਾਹਿ, ਖਾਹਿ—ਅੰਤਮ ਸੂਰ 'ਹਿ' ਦਾ ਉਚਾਰਣ ਨਾਸਕੀ। ਖਾਹੀ—(ਕ੍ਰਿਦੰਤ) ਉਚਾਰਣ ਨਾਸਿਕਤਾ ਤੋਂ ਬਿਨਾ।)

**ਹੁਕਮੀ[੧੨] ਹੁਕਮੁ ਚਲਾਏ ਰਾਹੁ ॥**

**ਨਾਨਕ, ਵਿਗਸੈ[੧੩] ਵੇਪਰਵਾਹੁ ॥੩॥**

**ਸਾਚਾ[੧੪] ਸਾਹਿਬੁ ਸਾਚੁ ਨਾਇ[੧੫], ਭਾਖਿਆ[੧੬] ਭਾਉ[੧੭] ਅਪਾਰੁ[੧੮] ॥**

(ਨਾਇ—ਅੰਤਲੇ ਸੂਰ ਦਾ ਉਚਾਰਣ ਨਾਸਕੀ।)

---

੧. ਰਚ ਦੇਂਦਾ ਹੈ। ੨. ਮਿੱਟੀ। ੩. ਜੀਵਾਤਮਾ ਦਾ। ੪. (ੳ) ਦੇਹੀ, ਸਰੀਰ-ਚੋਲਾ। (ਅ) ਦੇਂਦਾ ਹੈ। ੫. ਕਥਾ-ਕਹਾਣੀ। ੬. ਬਿਆਨ ਕੀਤੀ। ੭. ਕਮੀ ਨਹੀਂ ਆਉਂਦੀ, ਮੁੱਕਣ ਵਿਚ ਨਹੀਂ ਆਉਂਦੀ। ੮. ਨਿਰੰਤਰ ਕਥਨ ਕੀਤੀ ਗਈ ਹੈ। ੯. ਕ੍ਰੋੜਾਂ ਜੀਵਾਂ ਵਲੋਂ। ੧੦. ਕ੍ਰੋੜਾਂ ਕ੍ਰੋੜਾਂ ਵਾਰੀ।

ਕੋਈ (ਸਤਾਣੇ ਵਿਆਪਕ ਬ੍ਰਹਮ ਨੂੰ) ਗਾਉਂਦਾ ਹੈ ਕਿ ਉਹ ਮਿੱਟੀ ਤੋਂ (ਅਦਭੁਤ) ਸਰੀਰ ਰਚ ਦੇਂਦਾ ਹੈ।

ਕੋਈ (ਸਤਾਣੇ ਵਿਆਪਕ ਬ੍ਰਹਮ ਨੂੰ) ਗਾਉਂਦਾ ਹੈ ਕਿ ਉਹ ਜੀਵਾਤਮਾ ਦਾ ਇਕ ਸਰੀਰ-ਚੋਲਾ ਲੈ ਕੇ ਫਿਰ (ਕੋਈ ਹੋਰ ਸਰੀਰ-ਚੋਲਾ) ਦੇ ਦੇਂਦਾ ਹੈ।

ਕੋਈ (ਸਤਾਣੇ ਵਿਆਪਕ ਬ੍ਰਹਮ ਨੂੰ) ਗਾਉਂਦਾ ਹੈ ਕਿ ਉਹ ਦੂਰ ਦਿਸਦਾ ਜਾਪਦਾ ਹੈ।

ਕੋਈ (ਸਤਾਣੇ ਵਿਆਪਕ ਬ੍ਰਹਮ ਨੂੰ) ਗਾਉਂਦਾ ਹੈ ਕਿ ਉਸ ਨੂੰ (ਹਰ ਥਾਵੇਂ ਅਤੇ ਹਰ ਸਮੇਂ) ਹਾਜ਼ਰ ਨਾਜ਼ਰ (ਪਰਤੱਖ) ਵੇਖਦਾ ਹੈ।

(ਹਰੇਕ ਕਥਨਹਾਰੇ ਨੇ ਸਮੇਂ-ਸਮੇਂ ਆਪੋ-ਆਪਣੇ ਦ੍ਰਿਸ਼ਟੀ-ਕੋਣ ਤੋਂ ਉਸ ਸਤਾਣੇ ਵਿਆਪਕ ਬ੍ਰਹਮ ਦੀ) ਕਥਾ-ਕਹਾਣੀ ਬਿਆਨ ਕੀਤੀ ਹੈ, ਪਰ ਉਸ ਦੀ ਕਥਾ ਕਹਾਣੀ (ਅਮੁੱਕ ਹੋਣ ਕਰਕੇ) ਮੁੱਕਣ ਵਿਚ ਨਹੀਂ ਆਉਂਦੀ; ਭਾਵੇਂ ਇਹ ਕਥਾ-ਕਹਾਣੀ ਕ੍ਰੋੜਾਂ ਜੀਵਾਂ ਨੇ ਕ੍ਰੋੜਾਂ ਕ੍ਰੋੜਾਂ ਵਾਰੀ (ਵੱਖ ਵੱਖ ਢੰਗਾਂ ਨਾਲ) ਨਿਰੰਤਰ ਬਿਆਨ ਕੀਤੀ ਹੈ।

ਦੇਣ ਵਾਲਾ (ਦਾਤਾਰ ਪ੍ਰਭੂ ਅਮੋਲਕ ਦਾਤਾਂ ਨਿਰੰਤਰ) ਦੇਈ ਜਾਂਦਾ ਹੈ, ਲੈਣ ਵਾਲੇ (ਦਾਤਾਂ ਲੈ ਲੈ ਕੇ) ਥੱਕ ਜਾਂਦੇ ਹਨ, ਜੁਗਾਂ-ਜੁਗਾਂਤਰਾਂ ਤੋਂ (ਜੀਵ ਪ੍ਰਭੂ ਦੀਆਂ ਦਾਤਾਂ) ਖਾਈ ਹੀ ਖਾਈ (ਨਿਰੰਤਰ ਭੋਗਦੇ) ਚਲੇ ਆ ਰਹੇ ਹਨ।

ਹੁਕਮ ਵਾਲੇ (ਸਤਾਣੇ ਅਤੇ ਸਮਰੱਥ ਵਿਆਪਕ ਬ੍ਰਹਮ) ਦਾ ਹੁਕਮ (ਸਮੁੱਚੀ ਸੰਸਾਰਕ ਪ੍ਰਕ੍ਰਿਆ ਦਾ ਸਿਲਸਿਲਾ) ਚਲਾਅ ਰਿਹਾ ਹੈ।

'ਨਾਨਕ' (ਮੁਹਰ-ਛਾਪ)—ਉਹ (ਸਭ ਕਾਸੇ ਤੋਂ ਬੇਪਰਵਾਹ (ਵਿਆਪਕ ਬ੍ਰਹਮ ਆਪਣੀ ਰਚੀ ਜਗਤ-ਖੇਡ ਨੂੰ) ਵੇਖ ਵੇਖ ਕੇ ਪ੍ਰਸੰਨ ਹੋ ਰਿਹਾ ਹੈ॥੩॥

ਮਾਲਕ-ਪ੍ਰਭੂ ਸੱਚਾ (ਸਦੀਵੀ ਹੋਂਦ ਵਾਲਾ) ਹੈ, ਉਸਦਾ 'ਸਚ-ਸਰੂਪ' ਨਾਮ ਵਿਚ ਹੀ ਸਮਾਇਆ ਹੋਇਆ ਹੈ। ਉਸ ਦੀ ਬੋਲੀ ਪ੍ਰੇਮ ਹੈ, (ਜਿਸਦਾ) ਹੱਦ-ਬੰਨਾ ਕੋਈ ਨਹੀਂ।

---

੧੧. ਦੇਣ ਵਾਲਾ, ਦਾਤਾਰ ਪ੍ਰਭੂ। ੧੨. ਹੁਕਮ ਵਾਲਾ ਪ੍ਰਭੂ। ੧੩. ਪ੍ਰਸੰਨ ਹੁੰਦਾ ਹੈ। ੧੪. ਸਦਾ ਥਿਰ, ਸੱਚ ਸਰੂਪ। ੧੫. ਨਾਮ ਵਿਚ। ੧੬. ਬੋਲੀ। ੧੭. ਪ੍ਰੇਮ। ੧੮. ਪਾਰ-ਰਹਿਤ, ਬੇਅੰਤ।

